# ਵਰਤਮਾਨ ਹਿੰਦੁਸਤਾਨ

## VARTMAN HINDUSTAN

**NEW DELHI (PUNJABI MONTHLY)**

**MAY, 2023**

**Year : 19**
**Issue : 9**
Total Pages : 28

*Editor :*
**Sarve Shaktiman Singh**

*Published & Printed by :*
**Sarve Shaktiman Singh**
WZ-1094 (15A) Basai Darapur
Gurdwara Bali Nagar Lane
New Delhi-110015
Ph. 25441674
Mob.: 9953747778
Whatsapp : 9810631674

*Laserset at :*
**Vartman Hindustan**
E-mail :vartmanhindustan@gmail.com
Whatsapp: 9810631674

*Printed at :*
**Ajanta Press**
WZ-26, Tihar Village
New Delhi-110018
Mob.: 981077369


## ਤਤਕਰਾ





**ਚੰਦਾ (ਡਾਕ ਖਰਚ ਸਹਿਤ)**

| | | |
|---|---|---|
| ਦੇਸ਼ : | ਸਾਲਾਨਾ | 350 ਰੁਪਏ |
| | ਲਾਈਫ ਮੈਂਬਰ | 20,000 ਰੁਪਏ |
| ਵਿਦੇਸ਼ : ਇੰਗਲੈਂਡ ਅਤੇ ਯੂਰਪੀਨ ਦੇਸ਼ : | | |
| | ਸਾਲਾਨਾ | 100 ਪੌਂਡ |
| | ਲਾਈਫ ਮੈਂਬਰ | 1000 ਪੌਂਡ |
| ਕਨੇਡਾ, ਅਮਰੀਕਾ, ਮਿਡਲ ਈਸਟ ਤੇ ਹੋਰ ਦੇਸ਼ : | | |
| | ਸਾਲਾਨਾ | 200 ਡਾਲਰ |
| | ਲਾਈਫ ਮੈਂਬਰ | 3000 ਡਾਲਰ |

* ਵਰਤਮਾਨ ਹਿੰਦੁਸਤਾਨ ਵਿੱਚ ਪ੍ਰਕਾਸ਼ਤ ਰਚਨਾਵਾਂ ਜਾਂ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।
* ਸੰਪਾਦਕ ਨੂੰ ਕਿਸੇ ਵੀ ਰਚਨਾ ਦੀ ਕਾਟ ਛਾਂਟ ਕਰਨ ਦਾ ਪੂਰਾ ਅਧਿਕਾਰ ਹੈ।
* ਕਿਸੇ ਕਿਸਮ ਦੇ ਵਿਵਾਦ ਜਾਂ ਮੁਕਦਮਿਆਂ ਦਾ ਨਿਪਟਾਰਾ ਦਿੱਲੀ ਦੀ ਅਦਾਲਤ ਵਿੱਚ ਹੀ ਕੀਤਾ ਜਾ ਸਕੇਗਾ।
* ਪਾਠਕ ਆਪਣੀ ਰਚਨਾ ਕਾਗਜ਼ ਦੇ ਇਕ ਪਾਸੇ ਹੀ ਲਿਖ ਕੇ ਜਾਂ ਟਾਈਪ ਕਰਕੇ ਭੇਜਣ।

**VARTMAN HINDUSTAN**
**CURRENT A/C. NO. 76760200000394**
**IFSC CODE: BARB0VJRADE (Fifth digit is ZERO)**
**BANK OF BARODA, Raja Garden, New Delhi -15**

ਵਰਤਮਾਨ ਹਿੰਦੁਸਤਾਨ
VARTMAN HINDUSTAN
PUNJABI MONTHLY (NEW DELHI)

– ਸਵਰਾਜਬੀਰ




# ਸ਼ਹੀਦ ਭਗਤ ਸਿੰਘ ਦੀ ਡਾਇਰੀ: ਇਨਕਲਾਬੀ ਬਣਨ ਦੀ ਕਥਾ

ਅਸੀਂ ਹਰ ਸਾਲ 23 ਮਾਰਚ ਵਾਲੇ ਦਿਨ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਯਾਦ ਕਰਦੇ ਹਾਂ। ਭਗਤ ਸਿੰਘ, ਸੁਖਦੇਵ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਸਭ ਲਿਖਤਾਂ ਛਪ ਚੁੱਕੀਆਂ ਹਨ; ਉਨ੍ਹਾਂ 'ਤੇ ਚੱਲੇ ਮੁਕੱਦਮਿਆਂ ਦੇ ਹਾਲ ਵੀ ਛਪੇ ਹਨ ਅਤੇ ਭਗਤ ਸਿੰਘ ਦੀ ਜੇਲ੍ਹ ਡਾਇਰੀ ਵੀ।

ਭਗਤ ਸਿੰਘ ਦੀ ਜੇਲ੍ਹ ਦੌਰਾਨ ਲਿਖੀ ਡਾਇਰੀ ਨੇ ਲੋਕਾਂ ਦਾ ਸਭ ਤੋਂ ਜ਼ਿਆਦਾ ਧਿਆਨ ਖਿੱਚਿਆ ਹੈ; 287 ਪੰਨਿਆਂ ਦੀ ਇਸ ਡਾਇਰੀ ਤੇ ਕੁਝ ਖਿੱਲਰੇ ਹੋਏ ਵਰਕਿਆਂ 'ਤੇ ਭਗਤ ਸਿੰਘ ਦੀਆਂ ਲਿਖੀਆਂ ਟਿੱਪਣੀਆਂ ਵਿਚ ਮਿਰਜ਼ਾ ਗ਼ਾਲਿਬ, ਦਾਗ਼ ਦੇ ਹਲਵੀ, ਵਿਲੀਅਮ ਵਰਡਜ਼ਵਰਥ, ਰਾਬਿੰਦਰ ਨਾਥ ਟੈਗੋਰ, ਵਾਲਟ ਵਿਟਮੈਨ, ਬਾਇਰਨ, ਬਿਰਜ ਨਰਾਇਣ ਚਕਬਸਤ ਜਿਹੇ ਕਵੀਆਂ ਤੋਂ ਲੈ ਕੇ ਸਮਾਜਿਕ ਇਕਰਾਰਨਾਮੇ ਦੇ ਸਿਧਾਂਤਕਾਰ ਹਾਬਜ, ਲਾਕ, ਰੂਸੋ ਤੇ ਇਤਿਹਾਸਕ ਪਦਾਰਥਵਾਦ ਦੇ ਸਿਧਾਂਤਕਾਰ ਕਾਰਲ ਮਾਰਕਸ, ਲੈਨਿਨ, ਟਰਾਟਸਕੀ ਸਭ ਹਾਜ਼ਰ ਹਨ। ਉੱਥੇ ਸੁਕਰਾਤ ਵੀ ਹੈ ਤੇ ਧਾਰਮਿਕ ਵਿਦਵਾਨ ਥਾਮਸ ਐਕੂਆਇਨਸ ਵੀ। ਉੱਥੇ ਅਪਟੋਨ ਸਿਨਕਲੇਅਰ, ਵਿਕਟਰ ਹਿਊਗੋ, ਮੈਕਸਿਮ ਗੋਰਕੀ, ਇਬਸਨ, ਜੈਕ ਲੰਡਨ ਤੇ ਬਰਨਾਰਡ ਸ਼ਾਅ ਜਿਹੇ ਸਾਹਿਤਕਾਰ ਵੀ ਹਨ; ਰੂਸੀ ਅਰਾਜਕਤਾਵਾਦੀ, ਨਾਂਹਵਾਦੀ (Nihilist) ਤੇ ਸਮਾਜਵਾਦੀ ਵੀ ਹਨ : ਪੀਟਰ ਕਰਪੋਤਕਿਨ, ਵੇਰਾ ਫਿਗਨਰ, ਨਿਕੋਲੋਈ ਮੋਰੋਜ਼ੋਵ ਆਦਿ। ਇਸ ਡਾਇਰੀ ਨੂੰ ਪੜ੍ਹਦਿਆਂ ਇਹ ਅਹਿਸਾਸ ਹੁੰਦਾ ਹੈ ਕਿ 20-23 ਸਾਲਾਂ ਦੀ ਉਮਰ ਵੇਲੇ ਇਹ ਸ਼ਖ਼ਸ ਕਿੰਨਾ ਪੜ੍ਹ ਰਿਹਾ ਸੀ; ਸਿਰਫ਼ ਪੜ੍ਹ ਹੀ ਨਹੀਂ ਸੀ ਰਿਹਾ ਸਗੋਂ ਵੱਖ ਵੱਖ ਸਦੀਆਂ ਵਿਚ ਪੈਦਾ ਹੋਏ ਚਿੰਤਕਾਂ ਤੇ ਵਿਦਵਾਨਾਂ ਦੀਆਂ ਲਿਖਤਾਂ ਨੂੰ ਆਪਣੇ ਅੰਦਰ ਵਸਾ ਰਿਹਾ ਸੀ; ਇਹ ਰੋਜ਼ਾਨਾ ਹੋਰ ਵਿਦਵਾਨ ਬਣਨ ਦੀ ਕਥਾ ਹੈ; ਇਕ ਇਨਕਲਾਬੀ ਬਣਨ ਦੀ ਕਥਾ, ਇਹ ਡਾਇਰੀ ਦੱਸਦੀ ਹੈ ਕਿ ਸੂਰਮੇ ਦੀ ਸਿਰਜਣਾ ਕਿਵੇਂ ਹੁੰਦੀ ਹੈ।

ਭਗਤ ਸਿੰਘ ਕੋਈ ਦਰਵਾਜ਼ੇ ਬੰਦ ਨਹੀਂ ਕਰਦਾ। ਉਸ ਨੇ ਆਪਣੇ ਦਿਮਾਗ ਦੇ ਦਰ ਹਰ ਸਦੀ ਵਿਚ ਉਪਜੀ ਸੋਚ ਲਈ ਖੋਲ੍ਹ ਰੱਖੇ ਹਨ। ਉੱਥੇ ਇਟਲੀ ਦੇ ਬਾਦਸ਼ਾਹ ਮਾਰਕਸ ਔਰੀਲੀਅਸ ਦੀਆਂ ਸੋਚਾਂ ਵੀ ਹਨ ਅਤੇ ਇਸਾਈ ਸਾਧੂ ਜੁਵਾਨ ਡੀ ਮਾਰੀਆਨਾ (Juan De Mariana) ਦੀਆਂ ਵੀ। ਪੰਜਾਬੀ ਭਾਸ਼ਾ ਬਾਰੇ ਲਿਖੇ ਇਕ ਲੇਖ ਵਿਚ ਉਸ ਨੇ ਸੂਤਰ ਗੁਰੂ ਨਾਨਕ ਦੇਵ ਜੀ ਦੇ ਇਸ ਮਹਾਂ-ਕਥਨ ਤੋਂ ਫੜਿਆ, ''ਜਉ ਤਉ ਪ੍ਰੇਮ ਖੇਲਣ ਕਾ ਚਾਉ।। ਸਿਰੁ ਧਰਿ ਤਲੀ ਗਲੀ ਮੇਰੀ ਆਉ।। ਇਤੁ ਮਾਰਗਿ ਪੈਰੁ ਧਰੀਜੈ।। ਸਿਰੁ ਦੀਜੈ ਕਾਣਿ ਨ ਕੀਜੈ।।'' ਭਾਵੇਂ ਕਿ ਉਹ (ਭਗਤ ਸਿੰਘ) ਇਹ ਸਮਝ ਰਿਹਾ ਸੀ ਕਿ ਇਹ ਸਲੋਕ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਹੈ। ਰਾਗ ਮਾਰੂ ਵਿਚ ਲਿਖਿਆ ਭਗਤ ਕਬੀਰ ਜੀ ਦਾ ਇਹ ਕਥਨ ਵੀ ਉਸ ਨੂੰ ਬਹੁਤ ਪਿਆਰਾ ਲੱਗਾ, ''ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।। ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।।'' ਇਸੇ ਲੇਖ ਵਿਚ ਉਸ ਨੇ ਪੰਜਾਬੀ ਸ਼ਾਇਰ ਗੌਹਰ ਨੂੰ ਬਹੁਤ ਸ਼ਿੱਦਤ ਨਾਲ ਯਾਦ ਕੀਤਾ : ''ਲਾਮ ਲੱਖਾਂ ਤੇ ਕਰੋੜਾਂ ਦੇ ਸ਼ਾਹ ਵੇਖੇ/ਨ ਮੁਸਾਫਿਰਾਂ ਕੋਈ ਉਧਾਰ ਦੇਂਦਾ/ਦਿਨੇ ਰਾਤ ਜਿਨ੍ਹਾਂ ਦੇ ਕੂਚ ਡੇਰੇ/ਨ ਉਨ੍ਹਾਂ ਦੇ ਥਾਈਂ ਕੋਈ ਇਤਬਾਰ ਦੇਂਦਾ/ਭੌਰੇ ਬਹਿੰਦੇ ਗੁਲਾਂ ਦੀ ਵਾਸ਼ਨਾ 'ਤੇ/ ਨਾ ਸੱਪਾਂ ਦੇ ਮੂੰਹਾਂ 'ਤੇ ਕੋਈ ਪਿਆਰ ਦੇਂਦਾ / ਗੌਹਰ ਸਮੇਂ ਸਲੂਕ ਹਨ ਜਿਊਂਦਿਆਂ ਦੇ/ਮੋਇਆਂ ਗਿਆਂ ਨੂੰ ਹਰ ਕੋਈ ਵਿਸਾਰ ਦੇਂਦਾ।''

ਜੇਲ੍ਹ ਡਾਇਰੀ ਵਿਚ ਭਗਤ ਸਿੰਘ ਨੇ ਮਿਰਜ਼ਾ ਗ਼ਾਲਿਬ ਦੇ ਸਭ ਤੋਂ ਜ਼ਿਆਦਾ ਸ਼ੇਅਰ ਦਰਜ ਕੀਤੇ, ਜਿਵੇਂ ਉਹ ਗ਼ਾਲਿਬ ਨਾਲ ਸੰਵਾਦ ਕਰ ਰਿਹਾ ਹੋਵੇ। ਇਨ੍ਹਾਂ ਵਿਚ ਭਗਤ ਸਿੰਘ ਦਾ ਰੁਮਾਨੀ ਚਿਹਰਾ ਵੀ ਨਜ਼ਰ ਆਉਂਦਾ ਹੈ ਅਤੇ ਇਕਲਾਪਾ ਵੀ। ਦਰਜ ਕੀਤਾ ਗ਼ਾਲਿਬ ਦਾ ਇਹ ਸ਼ੇਅਰ ਵੇਖੋ, ''ਯੇ ਕਹਾਂ ਕੀ ਦੋਸਤੀ ਹੈ ਕਿ ਬਣੇ ਹੈਂ ਦੋਸਤ ਨਾਸੇਹ/ਕੋਈ ਚਾਰਾਸਾਜ਼ ਹੋਤਾ ਕੋਈ ਗ਼ਮ-ਗੁਸਾਰ ਹੋਤਾ।'' (ਨਾਸੇਹ : ਨਸੀਹਤ ਕਰਨ ਵਾਲਾ; ਚਾਰਸਾਜ਼: ਮਰਹਮ ਲਗਾਉਣ ਵਾਲਾ, ਹਕੀਮ, ਵੈਦ; ਗ਼ਮ-ਗੁਸਾਰ : ਦਿਲਾਸਾ ਦੇਣ ਵਾਲਾ)।''

ਭਗਤ ਸਿੰਘ ਨੇ ਬਾਬਾ ਰਾਮ ਸਿੰਘ ਤੋਂ ਲੈ ਕੇ ਅਸ਼ਫਾਕ ਉੱਲਾ ਖਾਨ, ਰਾਮ ਪ੍ਰਸਾਦ ਬਿਸਮਿਲ, ਰਾਜਿੰਦਰ ਨਾਥ ਲਹਿਰੀ, ਰੋਸ਼ਨ ਸਿੰਘ ਜਿਹੇ ਅਜ਼ਾਦੀ ਸੰਗਰਾਮੀਆਂ ਸਭ ਬਾਰੇ ਲੇਖ ਲਿਖੇ। ਉਸ ਨੇ 1857 ਦੇ ਬਾਗ਼ੀਆਂ ਅਤੇ ਗ਼ਦਰ ਪਾਰਟੀ ਤੇ ਬੱਬਰ ਅਕਾਲੀ ਲਹਿਰ ਦੇ ਸ਼ਹੀਦਾਂ ਨੂੰ ਯਾਦ ਕੀਤਾ। ਭਗਤ ਸਿੰਘ ਨੇ ਜੈਤੋ ਦੇ ਮੋਰਚੇ ਵਿਚ ਹਿੱਸਾ ਲੈਣ ਜਾ ਰਹੇ 13ਵੇਂ ਜਥੇ ਨੂੰ ਆਪਣੇ ਪਿੰਡ ਸੱਦਿਆ ਤੇ ਲੰਗਰ ਛਕਾਇਆ। ਜਥੇ ਸਾਹਮਣੇ ਦਿੱਤੇ ਭਾਸ਼ਣ ਕਾਰਨ ਉਸ ਦੀ ਗ੍ਰਿਫ਼ਤਾਰੀ ਦੇ ਵਾਰੰਟ ਵੀ ਨਿਕਲੇ।

ਭਗਤ ਸਿੰਘ 1924 ਵਿਚ ਕਾਂਗਰਸ ਦੇ ਮਹਾਰਾਸ਼ਟਰ ਵਿਚ ਹੋਏ ਸੈਸ਼ਨ ਬੈਲਗਾਮ ਵਿਚ ਗਿਆ ਜਿਸ ਵਿਚ ਉਸ ਦੀ ਮੁਲਾਕਾਤ ਨਿਰਲੰਭਾ ਸਵਾਮੀ ਨਾਲ ਹੋਈ। ਨਿਰਲੰਭਾ ਸਵਾਮੀ 1902 ਵਿਚ ਬਣੀ ਇਕਨਕਾਬੀ ਜਥੇਬੰਦੀ ਅਨੁਸ਼ੀਲਨ ਸਮਿਤੀ ਦਾ

ਮੈਂਬਰ ਰਿਹਾ ਸੀ। ਭਗਤ ਸਿੰਘ ਚੋਣਾਂ ਵਿਚ ਹਿੱਸਾ ਲੈਣ ਦਾ ਵੀ ਹਾਮੀ ਸੀ ਅਤੇ ਉਸ ਨੇ ਮੁੱਦਿਆਂ ਦੇ ਆਧਾਰ 'ਤੇ ਮੋਤੀ ਲਾਲ ਨਹਿਰੂ ਦੁਆਰਾ ਬਣਾਈ ਸਵਰਾਜ ਪਾਰਟੀ ਦੇ ਕਈ ਕੰਮਾਂ ਦੀ ਸ਼ਲਾਘਾ ਵੀ ਕੀਤੀ। ਉਸ ਨੇ ਲਾਹੌਰ ਦੀ ਕਾਂਗਰਸ ਕਮੇਟੀ ਨੂੰ ਸਰਦਾਰ ਵੱਲਭਭਾਈ ਪਟੇਲ ਦੁਆਰਾ ਚਲਾਏ ਕਿਸਾਨ ਸੰਘਰਸ਼ 'ਬਾਰਦੋਲੀ ਸੱਤਿਆਗ੍ਰਹਿ' ਵਿਚ ਜਥਾ ਭੇਜਣ ਲਈ ਪ੍ਰੇਰਿਤ ਕੀਤਾ ਅਤੇ ਸੱਤਿਆਗ੍ਰਹਿ ਤੋਂ ਬਾਅਦ ਹੋਏ ਸਮਝੌਤੇ ਦੀ ਆਲੋਚਨਾ ਵੀ ਕੀਤੀ।

ਭਗਤ ਸਿੰਘ ਦਾ ਸਭ ਤੋਂ ਵੱਡਾ ਵਿਚਾਰਧਾਰਕ ਸੰਵਾਦ ਮਹਾਤਮਾ ਗਾਂਧੀ ਨਾਲ ਹੈ। ਉਸ ਨੇ ਮਹਾਤਮਾ ਗਾਂਧੀ ਦੇ ਫਲਸਫੇ ਦੀ ਆਲੋਚਨਾ ਕੀਤੀ ਪਰ ਨਾਲ ਹੀ ਗਾਂਧੀ ਦੁਆਰਾ ਚਲਾਏ ਅੰਦੋਲਨਾਂ, ਜਿਨ੍ਹਾਂ ਰਾਹੀਂ ਲੋਕ-ਸਮੂਹਾਂ ਲਈ ਦਰਵਾਜ਼ੇ ਪਹਿਲੀ ਵਾਰ ਖੁੱਲ੍ਹੇ ਸਨ, ਨੂੰ ਤਰਕ ਦੀ ਤੱਕੜੀ 'ਤੇ ਤੋਲਿਆ। ਉਸ ਨੇ ਲਿਖਿਆ, ''ਇਕ ਤਰੀਕੇ ਨਾਲ, ਗਾਂਧੀਵਾਦ ਆਪਣਾ ਭਾਣਾ ਮੰਨਣ ਦਾ ਮੱਤ ਰਖਦੇ ਹੋਏ ਵੀ, ਇਨਕਲਾਬੀ ਵਿਚਾਰਾਂ ਦੇ ਕੁਝ ਨੇੜੇ ਪਹੁੰਚਣ ਦੀ ਕੋਸ਼ਿਸ਼ ਕਰਦਾ ਹੈ ਕਿਉਂਕਿ ਇਹ ਜਨਤਕ ਐਕਸ਼ਨ 'ਤੇ ਨਿਰਭਰ ਕਰਦਾ ਹੈ, ਭਾਵੇਂ ਕਿ ਉਹ, ਜਨਤਾ ਵਾਸਤੇ ਨਹੀਂ ਹੁੰਦਾ। ਉਹਨਾਂ ਨੇ ਕਿਰਤੀ ਇਨਕਲਾਬ ਲਈ, ਕਿਰਤੀਆਂ ਨੂੰ ਲਹਿਰ ਵਿਚ ਹਿਸੇਦਾਰ ਬਣ ਕੇ, ਰਾਹ ਪਾ ਦਿੱਤਾ ਹੈ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਨੂੰ ਕਿੰਨੇ ਉਜੱਡਪੁਣੇ ਜਾਂ ਖ਼ੁਦਗਰਜ਼ੀ ਨਾਲ ਆਪਣੇ ਰਾਜਨੀਤਕ ਪ੍ਰੋਗਰਾਮ ਲਈ ਵਰਤਿਆ ਹੈ। ..ਇਨਕਲਾਬੀਆਂ ਨੂੰ 'ਅਹਿੰਸਾ ਦੇ ਫਰਿਸ਼ਤੇ' ਨੂੰ ਉਸਦਾ ਯੋਗ ਥਾਂ ਦੇਣਾ ਚਾਹੀਦਾ ਹੈ।''

ਇਤਿਹਾਸਕਾਰ ਸੁਮੇਲ ਸਿੰਘ ਅਨੁਸਾਰ ਇਹ ਸ਼ਬਦ ਕਿਸੇ ਵੀ ਖੱਬੇ-ਪੱਖੀ ਚਿੰਤਕ ਦੁਆਰਾ ਗਾਂਧੀ ਬਾਰੇ ਕੀਤੇ ਗਏ ਮੁਲਾਂਕਣ ਤੋਂ ਜ਼ਿਆਦਾ ਮਹੱਤਵ ਰੱਖਦੇ ਹਨ; ਭਗਤ ਸਿੰਘ ਦਾ ਮੁਲਾਂਕਣ ਸਹੀ ਅਰਥਾਂ ਵਿਚ ਦੁਵੱਲਾ ਤੇ ਵਿਰੋਧ-ਵਿਕਾਸੀ (Dialectical) ਵਿਸ਼ਲੇਸ਼ਣ ਹੈ। ਭਗਤ ਸਿੰਘ ਦਾ ਇਹ ਪਛਾਣਨਾ ਕਿ ''ਗਾਂਧੀਵਾਦ ਆਪਣਾ ਭਾਣਾ ਮੰਨਣ ਦਾ ਮੱਤ ਰੱਖਦੇ ਹੋਏ ਵੀ, ਇਨਕਲਾਬੀ ਵਿਚਾਰਾਂ ਦੇ ਕੁਝ ਨੇੜੇ ਪਹੁੰਚਣ ਦੀ ਕੋਸ਼ਿਸ਼ ਕਰਦਾ ਹੈ ਕਿਉਂਕਿ ਉਹ ਜਨਤਕ ਐਕਸ਼ਨ 'ਤੇ ਨਿਰਭਰ ਕਰਦਾ ਹੈ'' ਅਤਿਅੰਤ ਮਹੱਤਵਪੂਰਨ ਹੈ। ਉਹ ਇਹ ਵੀ ਪਛਾਣਦਾ ਹੈ ਕਿ ''ਉਨ੍ਹਾਂ (ਭਾਵ ਗਾਂਧੀ ਨੇ) ਨੇ ਕਿਰਤੀ ਇਨਕਲਾਬ ਲਈ, ਕਿਰਤੀਆਂ ਨੂੰ ਲਹਿਰ ਵਿਚ ਹਿੱਸੇਦਾਰ ਬਣਾ ਕੇ, ਰਾਹ ਪਾ ਦਿੱਤਾ ਹੈ।'' ਸਾਨੂੰ ਅਜਿਹੇ ਮੁਲਾਂਕਣ ਦਾ ਹਰਫ਼ ਹਰਫ਼ ਸਮਝਣ ਦੀ ਜ਼ਰੂਰਤ ਹੈ ਕਿਉਂਕਿ ਗਾਂਧੀ ਦੇ ਆਜ਼ਾਦੀ ਸੰਗਰਾਮ ਵਿਚ ਆਉਣ ਨਾਲ ਹੀ ਲੋਕ-ਸਮੂਹ ਪਹਿਲੀ ਵਾਰ ਆਜ਼ਾਦੀ ਸੰਘਰਸ਼ ਵਿਚ ਹਿੱਸੇਦਾਰ ਬਣੇ; ਗਾਂਧੀ ਤੋਂ ਪਹਿਲਾਂ ਦੇ ਕਾਂਗਰਸੀ ਆਗੂ ਵਫ਼ਦਾਂ, ਮੀਟਿੰਗਾਂ, ਬੇਨਤੀ ਪੱਤਰਾਂ ਆਦਿ ਰਾਹੀਂ ਸਰਕਾਰ ਤੋਂ ਆਪਣੀਆਂ ਮੰਗਾਂ ਮਨਵਾਉਣੀਆਂ ਚਾਹੁੰਦੇ ਸਨ। ਇਹ ਮੁਲਾਂਕਣ ਇਸ ਲਈ ਅਰਥ ਭਰਪੂਰ ਹੈ ਕਿ ਲੋਕ-ਸਮੂਹ ਮਹਾਤਮਾ ਗਾਂਧੀ ਦੇ ਸੱਦੇ 'ਤੇ ਹੀ ਅੰਦੋਲਨਾਂ ਵਿਚ ਸ਼ਾਮਲ ਹੁੰਦੇ ਸਨ; ਹੋਰ ਆਗੂਆਂ ਵਿਚ ਇਹ ਸਮਰੱਥਾ ਨਹੀਂ ਸੀ ਅਤੇ ਇਹ ਮੁਲਾਂਕਣ ਇਸ ਲਈ ਵੀ ਮਹੱਤਵਪੂਰਨ ਹੈ ਕਿ ਕਿਉਂਕਿ ਉਸ ਸਮੇਂ ਦੇ ਖੱਬੇ-ਪੱਖੀ ਆਗੂ ਗਾਂਧੀ ਨੂੰ 'ਬੁਰਜੂਆ', 'ਪਿਛਾਂਹਖਿੱਚੂ' ਜਾਂ 'ਅੰਗਰੇਜ਼ਾਂ ਦਾ ਪਿੱਠੂ' ਜਿਹੇ ਲਕਬ ਦੇ ਕੇ ਆਪਣੇ ਆਪ ਨੂੰ ਗਰਮਖਿਆਲੀਏ ਤਾਂ ਅਖਵਾਉਂਦੇ ਸਨ ਪਰ ਲੋਕ-ਸਮੂਹਾਂ ਨੂੰ ਊਰਜਿਤ ਨਹੀਂ ਸਨ ਕਰ ਸਕੇ।

ਨੌਜਵਾਨ ਭਾਰਤ ਸਭਾ ਦੇ ਮੈਨੀਫੈਸਟੋ ਵਿਚ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਪੰਜਾਬੀਆਂ ਨੂੰ ਆਗਾਹ ਕੀਤਾ ਸੀ, ''ਅਸੀਂ ਜੋ ਕੇ ਪੁਰਾਤਨ ਸਮੇਂ ਦੀ ਟੈਕਸ਼ਿਲਾ ਦੀ ਯੂਨੀਵਰਸਿਟੀ 'ਤੇ ਮਾਣ ਕਰਦੇ ਹਾਂ, ਅੱਜ ਸਭਿਆਚਾਰ ਤੋਂ ਬਿਲਕੁਲ ਕੋਰੇ ਬੈਠੇ ਹਾਂ। ਅਤੇ ਸਭਿਆਚਾਰ ਬਣਾਉਣ ਲਈ ਉੱਚ-ਕੋਟੀ ਦੇ ਸਾਹਿਤ ਦੀ ਲੋੜ ਹੈ ਅਤੇ ਅਜਿਹਾ ਸਾਹਿਤ ਇਕ ਸਾਂਝੀ ਤੇ ਉੱਨਤ ਬੋਲੀ ਤੋਂ ਬਗ਼ੈਰ ਨਹੀਂ ਰਚਿਆ ਜਾ ਸਕਦਾ। ਅਫ਼ਸੋਸ! ਕਿ ਸਾਡੇ ਪਾਸ ਇਹਨਾਂ ਵਿਚੋਂ ਕੁਝ ਵੀ ਨਹੀਂ ।''

ਭਗਤ ਸਿੰਘ ਉਸ ਸਮੇਂ ਦੇ ਪੰਜਾਬੀ ਸਾਹਿਤ ਨੂੰ ਦੇਖ ਰਿਹਾ ਸੀ ਜੋ ਸਮੇਂ ਦੇ ਹਾਣ ਦਾ ਨਹੀਂ ਸੀ। ਇਸ ਤੋਂ ਵੱਡੀ ਗਵਾਹੀ ਕੀ ਹੋ ਸਕਦੀ ਹੈ ਕਿ ਉਸ ਸਮੇਂ ਦੇ ਕਿਸੇ ਵੀ 'ਵੱਡੇ' ਤੇ 'ਮਹਾਨ' ਪੰਜਾਬੀ ਕਵੀ ਜਾਂ ਸਾਹਿਤਕਾਰ ਨੇ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀ ਸ਼ਹੀਦੀ ਬਾਰੇ ਕੋਈ ਕਵਿਤਾ ਜਾਂ ਲੇਖ ਨਹੀਂ ਲਿਖਿਆ; ਇਹ ਕੰਮ ਮੇਲਾ ਰਾਮ ਤਾਇਰ ਜਿਹੇ ਕਵੀਆਂ ਦੇ ਹਿੱਸੇ ਆਇਆ ਜਿਨ੍ਹਾਂ ਨੂੰ ਸਟੇਜੀ ਸ਼ਾਇਰ ਕਹਿ ਕੇ ਛੁਟਿਆਇਆ ਜਾਂਦਾ ਹੈ।

ਭਗਤ ਸਿੰਘ ਦੀਆਂ ਲਿਖਤਾਂ ਸਾਨੂੰ ਇਹ ਸਿਖਾਉਂਦੀਆਂ ਹਨ ਕਿ ਸਾਨੂੰ ਕਿੰਨੀ ਲਗਨ, ਮਿਹਨਤ, ਸਿਦਕ, ਸਿਰੜ ਤੇ ਸ਼ਿੱਦਤ ਨਾਲ ਵੱਖ ਵੱਖ ਸੋਮਿਆਂ ਤੋਂ ਪੈਦਾ ਹੁੰਦੇ ਗਿਆਨ ਨੂੰ ਗ੍ਰਹਿਣ ਕਰਨ ਦੀ ਜ਼ਰੂਰਤ ਹੈ। ਇਸ ਸਮੇਂ ਭਗਤ ਸਿੰਘ ਦੇ ਇਨ੍ਹਾਂ ਸ਼ਬਦਾਂ ਨੂੰ ਵੀ ਯਾਦ ਕਰਨ ਦੀ ਲੋੜ ਹੈ, ''ਮਜ਼ਹਬੀ ਵਹਿਮ ਅਤੇ ਤੁਅੱਸਬ ਸਾਡੀ ਤਰੱਕੀ ਦੀ ਰਾਹ ਵਿਚ ਰੁਕਾਵਟ ਹਨ। ਇਨ੍ਹਾਂ ਨੂੰ ਪਰੇ ਵਗਾਹ ਮਾਰਨਾ ਚਾਹੀਦਾ ਹੈ... ਸਾਡਾ ਅਸਲੀ ਸੰਘਰਸ਼ ਆਪਣੀਆਂ ਕਮਜ਼ੋਰੀਆਂ ਵਿਰੁੱਧ ਹੈ।''

ਭਗਤ ਸਿੰਘ ਦੀ ਸ਼ਹੀਦੀ ਤੋਂ 57 ਸਾਲ ਬਾਅਦ ਇਸੇ ਦਿਨ ਅਤਿਵਾਦੀਆਂ ਨੇ ਪੰਜਾਬੀ ਦੇ ਜੁਝਾਰੂ ਕਵੀ ਪਾਸ਼ ਤੇ ਉਸ ਦੇ ਸਾਥੀਆਂ ਨੂੰ ਸ਼ਹੀਦ ਕੀਤਾ ਸੀ, ਉਹ ਪਾਸ਼ ਜਿਸ ਨੇ ਲਿਖਿਆ ਹੈ, ''ਕਿਰਤ ਦੀ ਲੁੱਟ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ/ਪੁਲਸ ਦੀ ਕੁੱਟ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ/ਗੱਦਾਰੀ-ਲੋਭ ਦੀ ਮੁੱਠ ਸਭ ਤੋਂ ਖ਼ਤਰਨਾਕ ਨਹੀਂ ਹੁੰਦੀ/... ਸਭ ਤੋਂ ਖ਼ਤਰਨਾਕ ਹੁੰਦਾ ਹੈ/ਸਾਡੇ ਸੁਪਨਿਆਂ ਦਾ ਮਰ ਜਾਣਾ।''

ਅੱਜ ਅਸੀਂ ਸੁਪਨਿਆਂ ਦੇ ਮਰ ਜਾਣ ਵਾਲੇ ਖ਼ਤਰਨਾਕ ਸਮਿਆਂ ਵਿਚ ਜੀਅ ਰਹੇ ਹਾਂ; ਉਨ੍ਹਾਂ ਸਮਿਆਂ ਵਿਚ ਜਦੋਂ ਸਾਡੇ ਸੁਪਨਿਆਂ ਨੂੰ ਕਦੀ ਪਰਵਾਸ ਉਧਾਲਦਾ ਹੈ, ਕਦੇ ਮਜ਼ਹਬੀ ਤੁਅੱਸਬ ਅਤੇ ਕਦੇ ਨਸ਼ੇ। ਇਨ੍ਹਾਂ ਸਮਿਆਂ ਵਿਚ ਇਹ ਸੋਚਣ ਤੇ ਸਮਝਣ ਦੀ ਜ਼ਰੂਰਤ ਹੈ ਕਿ ਜੇ ਅਸੀਂ ਭਗਤ ਸਿੰਘ ਤੇ ਪਾਸ਼ ਦੇ ਵਾਰਸ ਹੋਣ ਦਾ ਦਮ ਭਰਦੇ ਹਾਂ ਤਾਂ ਅਸੀਂ ਉਸ ਔਖੇ ਬੌਧਿਕ ਜੋਖਮ ਵਿਚੋਂ ਲੰਘੀਏ, ਜਿਨ੍ਹਾਂ 'ਚੋਂ ਉਹ ਖ਼ੁਦ ਲੰਘੇ। ਉਨ੍ਹਾਂ ਦੀਆਂ ਲਿਖਤਾਂ ਵਿਚ ਆਤਮ-ਸੰਘਰਸ਼ ਦੀ ਛਟਪਟਾਹਟ ਸਪੱਸ਼ਟ ਦਿਖਾਈ ਦਿੰਦੀ ਹੈ। ਬੌਧਿਕ ਮੁਸ਼ੱਕਤ ਅਤੇ ਉਸ 'ਚੋਂ ਉਪਜੇ ਵਿਚਾਰਾਂ ਨੂੰ ਅਮਲੀ ਰੂਪ ਦੇਣ ਲਈ ਪੂਰੇ ਸਿਰੜ ਨਾਲ ਕੀਤੇ ਜਾਣ ਵਾਲੇ ਕੰਮਾਂ ਤੋਂ ਬਿਨਾਂ ਅਸੀਂ ਆਪਣੇ ਆਪ ਨੂੰ ਅਜਿਹੀਆਂ ਸ਼ਖ਼ਸੀਅਤਾਂ ਦੁਆਰਾ ਕੀਤੇ ਸੰਘਰਸ਼ਾਂ ਦੇ ਵਾਰਸ ਨਹੀਂ ਅਖਵਾ ਸਕਦੇ।

- PROF. RANJIT SINGH

# GANICA (ਗਨਕਾ)

Uppermost in the mind of a person belonging to Hindu nomenclature is salvation, Mukti, freedom from the circle of birth and death and that is possible only by shedding infatuation and illusion, moh and maya. While reading scriptures, mythology or folk lore we come across many stories of people who made their journey from darkness to light.

The life story of Ganica is one such whether from scriptures, mythology or folk lore. It finds mention many times in Guru Granth Sahib, Sikh holy book. It introduces people long gone but who left a picture of the times they had lived in. Ganica's world had propelled a peculiar custom, the oldest profession the prostitution.

Ganica was born in a very honorable family of land owners and businessmen of repute. Then how did Ganica become a 'Nagar Badhu', bride to the town, available to anyone capable to pay price of the time he wanted to be with her?

Because she was born beautiful
Grew more beautiful as she attained youth
A ravishing beauty was as a woman.
No other girl was her match.
All men willing to marry her
Wishing to possess her
Ready to fight for her
Prepared to kill for her
Ready to die or kill for her
Men with means
Men with forces

Men who otherwise could not had been able to get even a glimpse of her. She fascinated one and all. The elders of the town abhorred bloodshed and before the swords were drawn, spears raised or bows and arrows were readied, gathered to find some solution to ease the situation and the solution they found was to make Ganika a 'Nagar Badhu' wife to the town, a prostitute. People gave her

Pearl necklaces
Diamond bangles
Ornaments
Jewellery.
Ganica was rich.

Then it happened; perhaps it was destined to happen. Ganika was standing at her door when a monk came there, loudly proclaimed 'Alakh Niranjan' God is one.

Ganika said, "How may I serve you, revered saint." Without even waiting for his answer she went inside her house and returned with a platter full of diamonds, pearls and many colored jewels. The monk was horrified at the site of such an offering and stepped back. But then smiled and said, "Child I eat only once a day that too if I get something to eat at the very first call otherwise starve till the next day. Of what use are these glittering stones to me? Bring me food."

"Mine is a house of ill repute, nice people do not like to even cross this street. Would you, a holy person eat here?"

"Surely, child."

Ganica invited the monk to come in, spread a mat for him to sit. She went to her bedroom, pulled off the silks from body and wrapped herself in a cotton sari. After that she went to the kitchen to prepare vegetarian food for the monk. As he ate she fanned him devotedly. After drinking water he got up blessed her and turned to go but stopped, drew the drawstring of his monk's bag and pulled out a cage. There was parrot in it. The monk said, "Poor bird too remains starving along with me for days. Have it and feed. As she stretched her hand to have the cage the monk said, "Its name is Narayan but be careful it is very mischievous."

Ganica got the chandelier hanging from the ceiling in the middle of her sitting room removed and hung the cage there instead at her face level. She came close to the cage and very endearingly said,

"Narayan, what would you like to eat
Almonds
Walnuts
Green chili
Guava
Or
Chuuri?"

The parrot hung his head down, looked sideways completely ignoring her presence. She repeated her request but it too was dually declined. The monk had mentioned that Narayan was michevous. She got it; it was one of its pranks.

In mock anger she turned her back on Narayan. She had not taken a step when she heard a screech, "C…H…U…R…I"

"Of course, chuuri, Narayan."

Ganica went to the kitchen, made crumbs of a flat loaf, mixed jaggery powder and cleared butter and crushed the ingredients with her hands to make a thick porridge. She brought that chuuri to the parrot and placed the little cup in the centre of the cage but it kept its head down looking aside comple tely ignoring it as well as Ganinca until and unless she pulled out the cup had the chuuri on her hand and pushed her hand into the cage. Immediately Narayan jumped on her hand. Having his fill it pecked on her little finger.

Ganica was thrilled to her heart, feigning anger she said,
"Silly Narayan."
That game went on….
Fluttering of wings
Chirping
Screeching
Pecking
Ganica
Ganica…
Clinking of bangles
Tickling under wings
And
Biting fingers.
Her calliing him,
Silly Narayan
Clever Narayan
Bad boy Narayan
Pretty Narayan
My Narayan
Narayan
Narayan
Narayan.

Keeping enough just for a living Ganika distributed all her wealth among her servants and maids, so that they had a comfortable life ahead and the rest donated to temples and cowsheds. Removing all her fineries she put on a simple one-piece sari.

Ganica was standing looking out from a window when she heard being called….Ganica….Was it Narayan? NARAYAN!

She turned; there was Narayan in its cage. She went to him, loosened the string and brought the cage to the window.

"Narayan you have earned your freedom, fly…fly to wherever you wish. I know who you are, NARAYAN. You have freed me too of infatuation and illusion….Moh and Maya."

**Mob.: 91 9650699720**

– ਬਲਬੀਰ ਮਾਧੋਪੁਰੀ

# ਆਦਿ ਧਰਮ ਬਾਰੇ ਹੀ ਕਿਉਂ ਲਿਖਦਾ ਹਾਂ?



ਆਦਿ ਧਰਮ (ਸਥਾਪਨਾ 1926) ਦੀ ਵਿਚਾਰਧਾਰਾ ਉੱਤੇ ਹੁਣ ਤੱਕ ਮੈਂ ਕਾਫ਼ੀ ਲਿਖਿਆ। ਵਰਣ-ਵਿਵਸਥਾ, ਜਾਤ-ਪਾਤ, ਉਚ-ਨੀਚ ਦੇ ਸ਼ਿਕੰਜੇ ਵਿਚ ਪੀੜੀ ਗਈ ਭਾਰਤ ਦੀ ਮੂਲ ਵਾਸੀ ਵਸੋਂ ਨੂੰ ਇਸ ਬਾਰੇ ਜਾਗ੍ਰਿਤ ਕਰਨਾ, ਸਮਾਜਿਕ ਬਰਾਬਰੀ, ਸਮਾਜਿਕ ਇਨਸਾਫ਼ ਦੇ ਨਾਲ-ਨਾਲ ਰਾਜਨੀਤਕ ਅਧਿਕਾਰਾਂ ਨੂੰ ਹਾਸਲ ਕਰਨ ਦੇ ਲੰਮੇ ਸੰਘਰਸ਼ ਕਰਕੇ ਮੇਰੇ ਅੰਦਰ ਚੇਤਨਾ ਦਾ ਵਾਸਾ ਇਸ ਦੀ ਵਜ੍ਹਾ ਹੈ। ਇਸ ਵਿਚਾਰਧਾਰਾ ਤੇ ਚਿੰਤਨ ਦਾ ਸਿੱਧਾ ਸਬੰਧ ਮੇਰੇ ਪੀੜਤ ਭਾਈਚਾਰੇ ਨਾਲ ਹੈ। ਦੂਜੀ ਹਕੀਕਤ ਇਹ ਹੈ ਕਿ ਨਿਆਣੀ ਉਮਰ ਤੋਂ ਲੈ ਕੇ 'ਜਵਾਨੀ' ਤੱਕ ਤੇ ਫਿਰ ਨੌਕਰੀ-ਪੇਸ਼ੇ ਦੌਰਾਨ ਵਾਪਰੀਆਂ ਅਨੇਕ ਘਟਨਾਵਾਂ ਤੇ ਬੇਸ਼ੁਮਾਰ ਸੰਘਣੀਆਂ ਯਾਦਾਂ ਨੇ ਮੇਰੇ ਮਨ ਵਿਚ ਝਰੀਆਂ ਪਾਈਆਂ ਹੋਈਆਂ ਨੇ। ਇਕ ਤਰ੍ਹਾਂ ਨਾਲ ਪੱਕੀ ਛਾਉਣੀ। ਬਹੁਤ ਕੁਝ ਭੁਲਾਉਣ ਦੀ ਕੋਸ਼ਿਸ਼ ਦੇ ਬਾਵਜੂਦ, ਦਿਲ-ਦਿਮਾਗ਼ ਦੀਆਂ ਡੂੰਘੀਆਂ ਤਹਿਆਂ ਵਿਚ ਪਈਆਂ ਹਾਈਡ (ਲੁਕੀਆਂ) ਫਾਈਲਾਂ ਨੂੰ ਕਿਸੇ ਵਾਇਰਸ ਨੇ ਖਾਣ ਦੀ ਹਿੰਮਤ ਨਹੀਂ ਕੀਤੀ। ਇਹ ਸਾਰਾ ਕੁਝ ਮੇਰਾ ਅਮੁੱਕ ਵੱਡਾ ਖ਼ਜ਼ਾਨਾ ਹੈ।










ਇਕ ਹੋਰ ਨੁਕਤਾ ਪਹਿਲਾਂ ਸਾਂਝਾ ਕਰਨਾ ਜ਼ਰੂਰੀ ਹੈ ਕਿ 'ਸਾਹਿਤ ਕਿਉਂ ਤੇ ਕਿਸ ਵਾਸਤੇ ਲਿਖਣਾ ਹੈ' ਦੀ ਸੋਝੀ ਦਾ ਪਹਿਲਾ ਸਬੱਬ ਸੋਵੀਅਤ ਸਾਹਿਤ ਬਣਿਆ, ਜਦੋਂ ਮੈਂ ਕਾਲਜ ਵਿਦਿਆਰਥੀ ਸੀ। ਇਹ ਵੱਖਰੀ ਗੱਲ ਹੈ ਕਿ ਮੈਂ 27-28 ਸਾਲ ਦੀ ਉਮਰ ਤੱਕ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਕਹਾਣੀਆਂ ਨੂੰ ਆਪ ਹੀ ਖਾਰਜ ਕਰ ਦਿੱਤਾ ਕਿਉਂਕਿ ਮੈਨੂੰ ਉਨ੍ਹਾਂ ਵਿਚ ਸੰਘਣੇ ਸਮਾਜਿਕ ਸਰੋਕਾਰਾਂ ਤੇ ਸਮਾਜਿਕ ਯਥਾਰਥ ਦੀ ਜ਼ਿੰਮੇਵਾਰੀ ਦੇ ਪ੍ਰਗਟਾਵੇ ਦੀ ਘਾਟ ਮਹਿਸੂਸ ਹੋਈ। ਇਸ ਦੇ ਪਿਛੋਕੜ ਵਿਚ ਇਹ ਵਿਚਾਰ ਕਾਰਜਸ਼ੀਲ ਰਹੇ ਕਿ ਜਦੋਂ ਪਿੰਡ ਮਾਧੋਪੁਰ ਵਿਚ ਸਾਡੇ ਭਾਈਚਾਰੇ ਨੇ ਇਕ ਰੁਪਿਆ ਦਿਹਾੜੀ ਵਧਾਉਣ ਦੀ ਜ਼ਿਮੀਂਦਾਰਾਂ ਨੂੰ ਅਰਜ਼ ਕੀਤੀ ਤਾਂ ਉਨ੍ਹਾਂ ਗੁਰਦੁਆਰੇ ਦੇ ਸਪੀਕਰ ਥਾਣੀਂ ਸਾਡੀ ਬਿਰਾਦਰੀ ਦੇ ਬਾਈਕਾਟ ਦਾ ਐਲਾਨ ਕਰ ਦਿੱਤਾ ਸੀ। ਸਾਡੇ ਲੋਕਾਂ ਉੱਤੇ ਜੰਗਲ-ਪਾਣੀ ਜਾਣ ਦੀ ਪਾਬੰਦੀ ਨੂੰ ਸਿਰੇ ਚੜ੍ਹਾਉਣ ਲਈ ਜ਼ਿਮੀਂਦਾਰਾਂ ਵੱਲੋਂ ਘੂਰੀਆਂ, ਖੰਘੂਰਿਆਂ ਤੇ ਡਾਂਗਾਂ ਨਾਲ ਠੀਕਰੀ ਪਹਿਰਾ ਦਿੱਤਾ ਗਿਆ। ਗੁਆਂਢੀ ਪਿੰਡਾਂ ਨੂੰ ਖ਼ਬਰਦਾਰ ਕਰਕੇ ਉਨ੍ਹਾਂ ਤੋਂ ਸਹਿਯੋਗ ਲਿਆ ਗਿਆ। ਖੱਬੀ ਧਿਰ ਦੇ ਪਿੰਡ ਦੇ ਆਗੂਆਂ ਨੇ ਕਿਸਾਨ-ਮਜ਼ਦੂਰ ਏਕਤਾ ਦਾ ਨਾਅਰਾ ਦੇ ਕੇ ਬਿਜਲੀ ਚੌਵੀ ਘੰਟੇ ਕਰਾਉਣ, ਡੀਜ਼ਲ 'ਤੇ ਸਬਸਿਡੀ ਵਧਾਉਣ ਤੇ ਜਿਣਸਾਂ ਦੇ ਭਾਅ ਵਧਾਉਣ ਲਈ ਸਾਡੇ ਭਾਈਚਾਰੇ ਨੂੰ ਕਿਹਾ ਸੀ ਕਿ ਇਕ ਦਿਨ ਸਾਰੀ ਦੁਨੀਆ ਵਿਚ ਤੇ ਭਾਰਤ ਵਿਚ ਮਜ਼ਦੂਰਾਂ ਦਾ ਰਾਜ ਆਵੇਗਾ, ਹਰ ਥਾਂ ਲਾਲ ਝੰਡਾ ਝੁੱਲੇਗਾ। ਉਹ 'ਸਾਥੀ' ਚੁੱਪ ਰਹੇ ਤੇ ਨਾਅਰਾ ਥੋਥਾ ਸਾਬਿਤ ਹੋਇਆ। ਉਨ੍ਹਾਂ ਦਿਨਾਂ ਵਿਚ ਸਾਡੇ ਭਾਈਚਾਰੇ ਦੇ ਲੋਕ ਫ਼ਸਲਾਂ ਵਾਂਗ ਲਹਿਰਾਉਂਦੀਆਂ ਆਪਣੀਆਂ ਧੀਆਂ-ਭੈਣਾਂ ਨੂੰ ਖੇਤਾਂ ਵਿਚ ਹੁੰਦੇ ਧੱਕੇ, ਖ਼ੌਫ਼ ਤੋਂ ਬਚਾਅ-ਬਚਾਅ ਰੱਖਦੇ ਜਿਵੇਂ ਜ਼ਿਮੀਂਦਾਰ ਦੋਧਾ ਛੱਲੀਆਂ ਨੂੰ ਤੋਤਿਆਂ ਤੋਂ। ਪਿੰਡ ਸਭਿਆਚਾਰ ਦੇ ਇਸ ਵਰਤਾਰੇ ਨਾਲ ਮੇਰਾ ਮਨ ਵਲੂੰਧਰਿਆ ਜਾਂਦਾ ਤੇ ਸਰੀਰ ਝੁਣਝਣੀ ਖਾ ਜਾਂਦਾ।

...ਤੇ ਉਮਰ ਦੇ ਬੱਤੀਵੇਂ ਸਾਲ 'ਚ ਮੈਂ ਜਲੰਧਰ ਤੋਂ ਬਦਲੀ ਕਾਰਨ ਦੇਸ਼ ਦੀ ਰਾਜਧਾਨੀ ਦਿੱਲੀ ਆਇਆ ਤਾਂ ਇਸ ਮਹਾਂਨਗਰ ਵਿਚ ਵੀ ਵਰਣ-ਵਿਵਸਥਾ ਤੇ ਜਾਤ-ਪਾਤ ਨੇ ਮੇਰਾ ਖਹਿੜਾ ਨਾ ਛੱਡਿਆ ਜਦੋਂ ਕਿਰਾਏ ਦਾ ਮਕਾਨ ਦੇਖਣ ਜਾਂਦੇ। ਮੈਨੂੰ ਆਪਣਾ ਪਿੰਡ ਮੁੜ-ਮੁੜ ਚੇਤੇ ਆਉਂਦਾ ਕਿ ਘਰ ਦੇ ਬਿਲਕੁਲ ਕੋਲ 'ਜੱਟਾਂ ਦੇ ਗੁਰਦੁਆਰੇ' ਦੀ ਇਮਾਰਤ ਅੰਦਰ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਨਹੀਂ ਸੀ ਟੇਕਣ ਦਿੱਤਾ ਜਾਂਦਾ। ਸ਼ਾਇਦ ਇਸੇ ਕਰਕੇ ਪੰਜਾਬ ਦੇ ਸਾਢੇ ਬਾਰਾਂ ਹਜ਼ਾਰ ਪਿੰਡਾਂ ਵਿਚ ਦਸ ਹਜ਼ਾਰ ਗੁਰਦੁਆਰੇ/ਧਰਮ ਅਸਥਾਨ ਨਿਮਨ ਆਖੀਆਂ ਜਾਂਦੀਆਂ ਜਾਤੀਆਂ ਦੇ ਹਨ। ਉਨ੍ਹਾਂ ਵਿਚੋਂ ਬਹੁਤੇ ਗੁਰੂ ਰਵਿਦਾਸ ਨਾਮਲੇਵਾ ਲੋਕਾਂ ਦੇ ਹਨ। ...ਤੇ ਸਕੂਲ-ਕਾਲਜ ਦੀ ਪੜ੍ਹਾਈ ਦੌਰਾਨ ਕੀਤੀ ਬਾਲ-ਬਾਲਗ ਮਜ਼ਦੂਰੀ ਦੇ ਨਾਲ ਦੁਪਹਿਰ-ਸ਼ਾਮ ਦੀ ਮਿਲਦੀ, ਯਾਨੀ ਵਿੱਥ ਬਣਾ ਕੇ ਉੱਤੋਂ ਸਾਡੇ ਪੱਤਲ ਬਣਾਏ ਹੱਥਾਂ ਉੱਤੇ ਸੁੱਟੀ ਜਾਂਦੀ ਰੋਟੀ ਤੇ ਘਰੋਂ ਲਿਜਾਈ ਗਈ ਬਾਟੀ ਵਿਚ ਪਾਈ ਜਾਂਦੀ ਦਾਲ ਦੇ ਛਿੱਟੇ ਪੈਰਾਂ 'ਤੇ ਛਾਲੇ ਪਾ ਦਿੰਦੇ। ਸਕੂਲ ਦੀ ਸਫ਼ਾਈ, ਮਾਸਟਰ ਦੀਆਂ ਮੱਝਾਂ-ਗਊਆਂ ਲਈ ਚਰੀ-ਬਾਜਰਾ ਵੱਢਣ, ਕੁਤਰਨ, ਪਾਣੀ ਡਾਹੁਣ-ਨੁਹਾਉਣ, ਸਕੂਲ ਦੀ ਹਲਟੀ ਤੋਂ ਸਾਡੇ ਵੱਲੋਂ ਪਾਣੀ ਪੀਣ ਨਾਲ ਜ਼ਿਮੀਂਦਾਰ-ਵਿਦਿਆਰਥੀਆਂ ਨੂੰ ਲੱਗਦੀ ਛੂਤ, ਨਲਕਾ ਲੱਗਣ 'ਤੇ ਵੀ ਇਹੋ ਹਾਲਤ ਰਹੀ ਜਿਸ ਅੰਦਰ ਚੰਮ ਦੀ ਬੋਕੀ ਹੁੰਦੀ। ਇਹ ਸਮਾਜਿਕ ਵਰਤਾਰਾ ਮੇਰੇ ਅੰਦਰ ਡੂੰਘਾ ਉਤਰਦਾ ਗਿਆ। ਇਹ ਅਨੁਭਵ ਸਮੁੰਦਰ ਦੀਆਂ ਲਹਿਰਾਂ ਵਾਂਗ ਉਛਾਲੇ ਮਾਰਦਾ। ਲੇਖਣ ਵਾਸਤੇ ਮੇਰਾ ਸੰਪੂਰਨ ਸਵੈ-ਭਰੋਸਾ ਮੇਰੀ ਸੋਚ ਤੇ ਸਮਾਜਿਕ ਸੋਝੀ ਦੀ ਸ਼ਾਹਦੀ ਭਰਦਾ।

ਇਸ ਦੌਰਾਨ ਮੈਨੂੰ ਗ਼ਦਰੀ ਬਾਬਾ ਮੰਗੂ ਰਾਮ ਦੀ ਗ਼ਦਰ ਵਿਚ ਭੂਮਿਕਾ,

ਉਨ੍ਹਾਂ ਦੀਆਂ ਲਿਖਤਾਂ, ਉਨ੍ਹਾਂ ਦੀ ਲਹਿਰ ਤੇ ਉਨ੍ਹਾਂ ਬਾਰੇ ਲਿਖਤਾਂ, ਵਿਚਾਰਧਾਰਾ ਦਾ ਚੇਤਾ ਆਉਂਦਾ। ਜਦੋਂ ਮੰਗੂ ਰਾਮ ਨੇ ਰਵਿਦਾਸ ਪੱਤ੍ਰਕਾ ਦੇ ਸੰਪਾਦਕ ਜਸਪਾਲ ਵੱਲੋਂ ਆਦਿ ਧਰਮ ਦੇ ਬਾਨੀ ਨੂੰ ਪੁੱਛੇ ਸਵਾਲ ਦੇ ਜਵਾਬ ਵਿਚ ਕਿਹਾ ਸੀ, ''ਕਾਕਾ, ਜੋ ਅਸੀਂ ਝੱਲ ਲਿਆ, ਉਹ ਤੁਹਾਡੇ ਤੋਂ ਝੱਲ ਨਹੀਂ ਹੋਣਾ, ਤੁਹਾਡੇ ਕੋਲੋਂ ਬਰਦਾਸ਼ਤ ਨਹੀਂ ਹੋਣਾ, ਜੋ ਸਾਡੇ 'ਤੇ ਜ਼ੁਲਮ ਹੋਏ, ਉਹ ਬਿਆਨ ਤੋਂ ਬਾਹਰ ਨੇ, ਖ਼ਾਸ ਤੌਰ 'ਤੇ 1931 ਦੀ ਮਰਦਮਸ਼ੁਮਾਰੀ ਵੇਲੇ। ਜਾਓ ਪੜ੍ਹ ਲਓ, ਨੌਕਰੀਆਂ ਲਈ ਕੋਸ਼ਿਸ਼ਾਂ ਕਰੋ।'' 1970 ਵਿਚ ਇਹ ਦੱਸਦਿਆਂ ਉਹ ਰੋ ਪਏ ਤੇ ਸਿਰ 'ਤੇ ਬੱਧੇ ਪਰਨੇ ਦੇ ਲੜ ਨਾਲ ਅੱਖਾਂ ਪੂੰਝੀਆਂ ਸਨ। ਜਦੋਂ ਅਜਿਹੇ ਲੂੰ-ਕੰਡੇ ਖੜ੍ਹੇ ਕਰਨ ਵਾਲੇ ਹੋਰ ਵੇਰਵੇ ਪੜ੍ਹੇ ਤਾਂ ਮੈਂ ਪੰਜ-ਛੇ ਰਾਤਾਂ ਚੰਗੀ ਤਰ੍ਹਾਂ ਨਾ ਸੌਂ ਸਕਿਆ। ਮੈਂ ਆਦਿ ਧਰਮ ਦੀ ਵਿਚਾਰਧਾਰਾ ਨੂੰ ਆਪਣੀਆਂ ਲਿਖਤਾਂ ਦੇ ਕੇਂਦਰ ਵਿਚ ਰੱਖ ਕੇ ਲਿਖਣ ਦੀ ਠਾਣ ਲਈ। ਨਤੀਜਨ, ਮੈਂ ਚਾਰ ਪ੍ਰਮੁੱਖ ਪੁਸਤਕਾਂ ਸਿਰਜੀਆਂ।

'ਮਿੱਟੀ ਬੋਲ ਪਈ' (ਨਾਵਲ) ਸਾਲ 2020 ਵਿਚ ਛਪਿਆ। ਉਨ੍ਹਾਂ ਦਿਨਾਂ ਵਿਚ ਕਰੋਨਾ ਦਾ ਕਹਿਰ ਚੁਫ਼ੇਰੇ ਫੈਲਿਆ ਹੋਇਆ ਸੀ ਪਰ ਇਸ ਨਾਵਲ ਦੀ ਚਰਚਾ ਪੰਜਾਬੀ ਅਖ਼ਬਾਰਾਂ ਤੇ ਹਫ਼ਤਾਵਾਰੀ ਅੰਕਾਂ ਤੇ ਵੱਖ-ਵੱਖ ਮੈਗਜ਼ੀਨਾਂ ਵਿਚ ਹੋਣ ਲੱਗੀ ਕਿ ਆਦਿ ਧਰਮ, ਮੂਲ ਵਾਸੀਆਂ/ਆਦਿ ਧਰਮੀਆਂ ਦੀ ਗੌਰਵਸ਼ਾਲੀ ਤੇ ਪ੍ਰਭਾਵਸ਼ਾਲੀ ਲਹਿਰ ਦਾ ਇਤਿਹਾਸ, ਸਿਆਸਤ ਉੱਤੇ ਗੂੜ੍ਹੀ ਛਾਪ, ਸਮਾਜਿਕ ਬਰਾਬਰੀ, ਮਨੁੱਖੀ ਅਧਿਕਾਰਾਂ ਦੀ ਚੇਤਨਾ, ਦੂਜੀ ਆਲਮੀ ਜੰਗ ਸਮੇਂ ਚਮਾਰ ਰੈਜੀਮੈਂਟ ਦੇ ਹਵਾਲੇ, ਧਰਮਾਂ, ਫ਼ਿਰਕਿਆਂ ਤੋਂ ਉਪਰ ਉੱਠ ਕੇ ਇਨਸਾਨੀਅਤ ਤੇ ਇਨਸਾਨੀ ਕਦਰਾਂ-ਕੀਮਤਾਂ ਬਾਰੇ ਪੁਖ਼ਤਾ ਜਾਣਕਾਰੀ ਪਹਿਲੀ ਵਾਰ ਪੜ੍ਹਨ ਨੂੰ ਮਿਲੀ ਹੈ।

ਦਰਅਸਲ, 'ਮਿੱਟੀ ਬੋਲ ਪਈ' ਦਾ ਘਟਨਾ ਕਾਲ 1920 ਤੋਂ ਅਪਰੈਲ 1947 ਤੱਕ ਦਾ ਹੈ ਤੇ ਘਟਨਾ ਸਥਲ ਸਮੁੱਚਾ ਪੰਜਾਬ ਤੇ ਉਸ ਵਿਚਲੇ ਦੋਆਬਾ ਖੇਤਰ ਵਿਚ ਪੈਂਦਾ ਜੈਜੋਂ- ਉੱਤਰੀ ਭਾਰਤ ਦਾ ਵੱਡਾ ਵਪਾਰਕ ਕੇਂਦਰ।... ਉਦੋਂ ਸੂਦਰਾਂ/ਅਛੂਤਾਂ ਤੋਂ ਵਗਾਰ ਕਰਵਾਈ ਜਾਂਦੀ ਸੀ। ਉਨ੍ਹਾਂ ਨੂੰ ਕੋਠਾ ਪਾਉਣ ਜੋਗੀ ਜ਼ਮੀਨ ਖਰੀਦਣ ਦਾ ਹੱਕ ਨਹੀਂ ਸੀ ਕਿਉਂਕਿ ਇੰਤਕਾਲ ਇਰਾਜ਼ੀ ਐਕਟ 1900 ਤੇ ਇੰਡੀਅਨ ਐਕਟ 1919 ਇਨ੍ਹਾਂ ਲੋਕਾਂ ਉੱਤੇ ਪਾਬੰਦੀ ਲਾਉਂਦਾ ਸੀ। ਮੰਗੂ ਰਾਮ ਹੋਰਾਂ ਨੇ 1931 ਦੀ ਮਰਦਮਸ਼ੁਮਾਰੀ ਤੋਂ ਪਹਿਲਾਂ ਵਿਆਪਕ ਪੱਧਰ 'ਤੇ ਅੰਦੋਲਨ ਕਰਕੇ ਤੇ ਮੰਗ-ਪੱਤਰ ਦੇ ਕੇ ਸਰਕਾਰ ਤੋਂ ਪੁੱਛਿਆ ਕਿ ਉਨ੍ਹਾਂ ਨੂੰ ਦੱਸਿਆ ਜਾਵੇ ਹਿੰਦੋਸਤਾਨ ਵਿਚ ਅਛੂਤਾਂ ਦੀ ਗਿਣਤੀ ਕਿੰਨੀ ਹੈ। ਸੰਘਰਸ਼ਾਂ ਸਦਕਾ ਅਛੂਤਾਂ ਨੇ 1936 ਵਿਚ ਵੋਟ ਦੇ ਹੱਕ ਦਾ ਇਸਤੇਮਾਲ ਕੀਤਾ। ਪੰਜਾਬ ਅਸੈਂਬਲੀ ਲਈ ਅੱਠ ਐਮ.ਐਲ.ਏ. ਚੁਣੇ ਗਏ ਤੇ ਚਾਰ 1946 ਵਿਚ। ਪਹਿਲੀ ਆਲਮੀ ਜੰਗ ਤੇ ਦੂਜੀ ਆਲਮੀ ਜੰਗ ਦੌਰਾਨ ਫ਼ੌਜੀ ਛਾਉਣੀਆਂ ਵਿਚ ਚਮੜੇ ਦੇ ਕਾਰੋਬਾਰ ਵਿਚ ਵਾਧਾ ਹੋਇਆ। ਆਦਿ ਧਰਮੀ ਸੇਠ-ਸ਼ਾਹੂਕਾਰ ਬਣ ਗਏ। ਇਸ ਲਈ ਕਿ ਉਨ੍ਹਾਂ ਫ਼ੌਜ ਲਈ ਬੂਟ, ਲੱਕ ਦੀਆਂ ਪੇਟੀਆਂ, ਘੋੜਿਆਂ-ਖੱਚਰਾਂ ਲਈ ਕਾਠੀਆਂ, ਲਗਾਮਾਂ, ਰਫਲਾਂ ਤੇ ਪਿਸਤੌਲਾਂ ਦੇ ਬੈਲਟ-ਕਵਰ ਤੇ ਪਾਣੀ ਦੀਆਂ ਮਸ਼ਕਾਂ ਬਣਾਉਣ ਲਈ ਦਿਨ-ਰਾਤ ਕੰਮ ਕੀਤਾ। ਨਾਵਲ ਵਿਚ ਅਜਿਹੇ ਵੇਰਵੇ ਇਤਿਹਾਸਕ ਤੱਥਾਂ ਨਾਲ ਭਰਪੂਰ ਹਨ। ਪਰ ਅਫ਼ਸੋਸ ਭਰੀ ਗਵਾਹੀ ਦੇਣੀ ਚਾਹਾਂਗਾ ਕਿ ਪੰਜਾਬ ਨਾਲ ਸਬੰਧਿਤ ਪੰਜਾਬੀ ਤੇ ਅੰਗਰੇਜ਼ੀ ਦੇ ਉਸ ਸਮੇਂ ਦੇ ਤੇ ਬਾਅਦ ਦੇ ਪ੍ਰਸਿੱਧ ਇਤਿਹਾਸਕਾਰਾਂ ਨੇ ਆਦਿ ਧਰਮ ਲਹਿਰ ਨੂੰ ਅੱਖੋਂ ਓਹਲੇ ਕਰਕੇ ਆਪਣੇ ਬੇਇਨਸਾਫ਼ੀ ਭਰੇ ਨਜ਼ਰੀਏ ਨੂੰ ਪੇਸ਼ ਕੀਤਾ। ਪਰ ਬਰਕਲੇ ਯੂਨੀਵਰਸਿਟੀ, ਅਮਰੀਕਾ ਦੇ ਪ੍ਰੋਫੈਸਰ ਮਾਰਕ ਜੁਏਰਗਨਜ਼ਮੇਅਰ ਨੇ 1982 ਵਿਚ 'ਸੋਸ਼ਲ ਵਿਜ਼ਨ' ਤੇ ਫਿਰ 1989 ਵਿਚ ਦੂਜੀ ਵਾਰ 'ਦਿ ਰੀਲੀਜੀਅਸ ਰੈਬਲਜ਼ ਇਨ ਦਿ ਪੰਜਾਬ' ਨਾਂ ਹੇਠ ਕਿਤਾਬ ਛਪਵਾ ਕੇ ਗ਼ਦਰੀ ਬਾਬਾ ਮੰਗੂ ਰਾਮ ਤੇ ਉਨ੍ਹਾਂ ਦੀ ਆਦਿ ਧਰਮ ਲਹਿਰ ਨੂੰ ਜੱਗ ਜ਼ਾਹਿਰ ਕਰ ਦਿੱਤਾ। ਗ਼ਦਰ ਪਾਰਟੀ ਦੇ ਇਕ ਇਤਿਹਾਸਕਾਰ ਨੇ ਮੰਗੂ ਰਾਮ ਨੂੰ ਉਹਦੀ ਜਾਤ ਦੇ ਮਿਹਣੇ ਨਾਲ ਨੌਲਿਆ। ਉਨ੍ਹਾਂ ਦੀਆਂ ਗ਼ਦਰ ਪਾਰਟੀ ਲਈ ਕੀਤੀਆਂ ਕੁਰਬਾਨੀਆਂ ਨੂੰ ਨਜ਼ਰਅੰਦਾਜ਼ ਕੀਤਾ ਜਿਸ ਨਾਲ ਉਸ ਨੇ ਆਪਣੀ ਲਿਖਤ ਉੱਤੇ ਕਲੰਕ ਲਗਵਾ ਲਿਆ।

...ਤੇ ਸਾਲ 2021 ਵਿਚ 'ਮਿੱਟੀ ਬੋਲ ਪਈ' ਨੂੰ ਢਾਹਾਂ ਇੰਟਰਨੈਸ਼ਨਲ ਸਾਹਿਤ ਇਨਾਮ ਮਿਲਿਆ ਤਾਂ ਇਸ ਦੀ ਚਰਚਾ ਦੁਨੀਆ ਭਰ ਵਿਚ ਵਸਦੇ ਪੰਜਾਬੀ ਸਾਹਿਤਕਾਰਾਂ ਵਿਚਾਲੇ ਹੋਈ। ਹੱਕ ਵਿਹੂਣੇ, ਨਿਮਾਣੇ, ਨਿਤਾਣੇ ਤੇ ਲਤਾੜੇ, ਜ਼ਿੰਦਗੀ ਦੇ ਮਾਰੇ ਲੋਕ (ਜਿਨ੍ਹਾਂ ਵਿਚ ਇਸਤਰੀਆਂ ਵੀ ਸ਼ਾਮਲ ਹਨ) ਜਿਨ੍ਹਾਂ ਨੂੰ ਮਨੁੱਖ ਹੋਣ ਤੋਂ ਨਿਮਨ ਦਰਜੇ ਤੇ ਰੱਖਿਆ, ਉਹ ਹੁਣ ਆਪਣੇ ਹਿੱਤਾਂ-ਹੱਕਾਂ ਲਈ ਆਵਾਜ਼ ਬੁਲੰਦ ਕਰਨ ਲੱਗ ਪਏ ਹਨ। ਨਾਵਲੀ ਸੰਵਾਦਾਂ ਤੇ ਸਾਜ਼ਾਂ ਵਿਚੋਂ ਮਨੁੱਖ ਹੋਣ ਦੀਆਂ ਆਵਾਜ਼ਾਂ ਤੇ ਦੁੱਖਾਂ ਦੀਆਂ ਪੁਕਾਰਾਂ ਉੱਠਦੀਆਂ ਹਨ। ਇਉਂ ਇਹ ਨਾਵਲ ਬੇਜ਼ੁਬਾਨਿਆਂ ਦੀ ਜ਼ੁਬਾਨ ਹੈ। ਪੀੜਤ ਭਾਈਚਾਰੇ ਦੀ ਪਛਾਣ ਹੈ।

ਗੌਰਤਲਬ ਹੈ ਕਿ 'ਮਿੱਟੀ ਬੋਲ ਪਈ' ਦੇ ਬਹਾਨੇ ਮੈਨੂੰ ਢਾਹਾਂ ਲੈਕਚਰ 2022 ਵਾਸਤੇ ਢਾਹਾਂ ਸਾਹਿਤ ਇਨਾਮ ਦੇ ਬਾਨੀ ਤੇ ਸੰਚਾਲਕ ਬਰਜਿੰਦਰ ਸਿੰਘ ਢਾਹਾਂ ਨੇ ਕੈਨੇਡਾ ਦੀ ਰਾਜਧਾਨੀ ਔਟਵਾ ਵਿਚਲੀ ਕਾਰਲਟਨ ਯੂਨੀਵਰਸਿਟੀ ਵਿਖੇ ਸੱਦਿਆ ਜੋ ਵੈਨਕੂਵਰ ਤੋਂ 3500 ਕਿਲੋਮੀਟਰ ਦੇ ਫ਼ਾਸਲੇ 'ਤੇ ਹੈ। ਯੂਨੀਵਰਸਿਟੀ ਆਫ ਬ੍ਰਿਟਿਸ਼ ਕੋਲੰਬੀਆ, ਯੂਨੀਵਰਸਿਟੀ ਆਫ ਫਰੇਜ਼ਰ ਵੈਲੀ, ਸਰੀ ਸਥਿਤ ਐਲਏ ਮੈਥਨ ਸੈਕੰਡਰੀ ਵਿਚ ਲੈਕਚਰ ਦੇਣ, ਢਾਹਾਂ ਸਾਹਿਤ ਇਨਾਮ ਸਮਾਰੋਹ ਤੱਕਣ ਤੇ ਉਸ ਵਿਚ ਹਿੱਸਾ ਲੈਣ, ਬ੍ਰਿਟਿਸ਼ ਕੋਲੰਬੀਆ ਦੀ ਰਾਜਧਾਨੀ ਵਿਕਟੋਰੀਆ ਵਿਚ ਅਸੈਂਬਲੀ ਦੀ ਕਾਰਵਾਈ, ਸਪੀਕਰ ਦੇ ਚੈਂਬਰ ਵਿਚ ਉਸ ਨਾਲ ਮੁਲਾਕਾਤ ਤੇ ਦੁਪਹਿਰ ਦਾ ਖਾਣਾ ਖਾਣ ਦਾ ਮੌਕਾ ਮਿਲਿਆ।

ਮੇਰੇ ਜੀਵਨ ਵਿਚ ਇਹ ਵਿਲੱਖਣ ਵਾਧਾ ਉਦੋਂ ਹੋਰ ਮਹੱਤਵਪੂਰਨ ਹੋਇਆ ਜਦੋਂ ਮਨੁੱਖੀ ਅਧਿਕਾਰਾਂ ਦੇ ਮਸਲੇ ਬਾਰੇ ਕੈਨੇਡਾ ਦੀਆਂ ਫਸਟ ਨੇਸ਼ਨਜ਼ (ਆਦਿ ਕੌਮਾਂ) ਤੇ ਭਾਰਤ ਦੇ ਆਦਿਵਾਸੀਆਂ/ਮੂਲ ਵਾਸੀਆਂ/ ਆਦਿਧਰਮੀਆਂ ਦੀਆਂ ਬੇਸ਼ੁਮਾਰ ਸਮੱਸਿਆਵਾਂ ਦੀ ਮੇਰੇ ਮਨ ਵਿਚ ਤੁਲਨਾਤਮਕ ਵਿਚਾਰ-ਚਰਚਾ ਚਲਦੀ ਰਹੀ। 'ਮਿੱਟੀ ਬੋਲ ਪਈ' ਅੰਦਰਲੇ ਵੇਰਵੇ ਮੈਨੂੰ ਮੁੜ-ਮੁੜ ਚੇਤੇ ਆਏ। ...ਤੇ ਕਾਰਲਟਨ ਯੂਨੀਵਰਸਿਟੀ ਵਿਚ ਢਾਹਾਂ ਲੈਕਚਰ ਵਕਤ ਮੈਂ ਆਪਣੇ ਜੀਵਨ ਅਨੁਭਵ, ਦੁਸ਼ਵਾਰੀਆਂ, ਤਰੱਕੀ ਲਈ ਕੀਤੇ ਸੰਘਰਸ਼ਾਂ, ਭਾਰਤ ਦੀ ਸਮਾਜਿਕ ਬਣਤਰ, ਵਰਣ-ਧਰਮ, ਜਾਤ-ਪਾਤ, ਛੂਤ-ਛਾਤ ਤੇ ਘੋਰ ਸਮਾਜਿਕ ਅਨਿਆਂ ਦੇ ਚਲਦਿਆਂ ਸਮਾਜ ਵਿਚ ਪਏ ਪਾੜੇ ਤੇ ਪੁਆੜੇ ਬਾਰੇ ਨੁਕਤੇ ਸਾਂਝੇ ਕੀਤੇ ਤੇ ਨਾਲ ਹੀ ਆਪਣਾ ਨਜ਼ਰੀਆ ਪੇਸ਼ ਕੀਤਾ। ਮੈਂ ਦੱਸਿਆ ਕਿ ਵਰਣ-ਵਿਵਸਥਾ ਦੇ ਹਿਸਾਬ ਨਾਲ ਅਸੀਂ ਅਛੂਤ ਹਾਂ, ਸਾਨੂੰ ਉੱਚ ਜਾਤੀਆਂ ਵੱਲੋਂ ਛੋਹਿਆ ਨਹੀਂ ਜਾਂਦਾ ਪਰ ਸਾਡੀਆਂ ਔਰਤਾਂ ਛੂਆ-ਛੂਤ ਤੋਂ ਹਮੇਸ਼ਾ ਪਰ੍ਹੇ ਰਹੀਆਂ ਹਨ। ਸਵਾਲ-ਜਵਾਬ ਹੋਏ। ਜਦੋਂ ਸਟੇਜ ਤੋਂ ਉਤਰਿਆ ਤਾਂ ਯੂਨੀਵਰਸਿਟੀ ਦੇ ਅਕਾਦਮਿਕ ਮੁਖੀ ਤੇ ਬਜਟ ਅਫ਼ਸਰ ਜੈਰੀ ਟੋਮਬੇਰੀਨ ਅਤੇ ਹੋਰਾਂ ਨੇ ਮੇਰਾ ਕਲਾਵਾ ਭਰ ਲਿਆ। ਕੁਝ ਦੇਸੀ/ਵਿਦੇਸ਼ੀ ਪ੍ਰੋਫੈਸਰ ਔਰਤਾਂ ਨੇ ਸਮਾਜਿਕ ਹਕੀਕਤਾਂ ਨੂੰ ਬੇਬਾਕੀ ਨਾਲ ਸਾਂਝਾ ਕਰਨ ਬਦਲੇ ਵਡਿਆਈ ਕੀਤੀ। ਮੈਨੂੰ ਲੱਗਿਆ ਜਿਵੇਂ 'ਮਿੱਟੀ ਦਾ ਮਾਧੋ' ਕਹੇ ਬੰਦੇ ਵਿਚੋਂ 'ਮਿੱਟੀ ਬੋਲ ਪਈ' ਪਈ ਸੀ।

ਖ਼ੈਰ, ਮੈਂ 'ਆਦਿ ਧਰਮ ਦੇ ਬਾਨੀ: ਗ਼ਦਰੀ ਬਾਬਾ ਮੰਗੂ ਰਾਮ' ਦੀ ਜੀਵਨੀ ਲਿਖੀ ਜੋ ਸਾਲ 2010 ਵਿਚ ਛਪੀ। ਉਨ੍ਹਾਂ ਬਾਰੇ ਇਹ ਪਹਿਲੀ ਪੰਜਾਬੀ ਕਿਤਾਬ ਹੈ ਜਿਸ ਵਿਚ ਮੰਗੂ ਰਾਮ ਦੇ ਜੀਵਨ, ਅਮਰੀਕਾ ਵਿਚ ਰਹਿੰਦਿਆਂ ਗ਼ਦਰ ਪਾਰਟੀ ਦੇ ਕ੍ਰਾਂਤੀਕਾਰੀ ਕਾਰਕੁਨ, ਵਤਨ ਵਾਪਸੀ ਮਗਰੋਂ

ਆਦਿ ਧਰਮ ਮੰਡਲ ਦੀ 1926 ਵਿਚ ਸਥਾਪਨਾ, ਆਦਿ ਧਰਮ ਲਹਿਰ ਦੀ ਚੜ੍ਹਤ, 1931 ਦੀ ਮਰਦਮਸ਼ੁਮਾਰੀ ਵੇਲੇ ਆਦਿ ਧਰਮ ਦੀ ਭੂਮਿਕਾ, ਪੂਨਾ ਪੈਕਟ ਦੇ ਵਿਰੋਧ ਵਿਚ ਮਰਨ ਵਰਤ, ਆਦਿ ਧਰਮੀਆਂ ਦੇ ਬੱਚਿਆਂ ਲਈ ਮੁਫ਼ਤ ਵਿੱਦਿਆ, ਵਜ਼ੀਫ਼ਾ, ਫ਼ੌਜ ਪੁਲੀਸ ਤੇ ਸਿਵਿਲ ਮਹਿਕਮਿਆਂ ਵਿਚ ਭਰਤੀ, ਘਰਾਂ ਦੇ ਮਾਲਕਾਨਾ ਹੱਕ, ਜ਼ਮੀਨ-ਜਾਇਦਾਦ ਦਾ ਹੱਕ, ਵੋਟ ਦਾ ਹੱਕ, ਵਿਦੇਸ਼ਾਂ ਨੂੰ ਜਾਣ ਦਾ ਹੱਕ ਆਦਿ ਦੇ ਮਸਲਿਆਂ ਨੂੰ ਉਭਾਰਿਆ ਤੇ ਹੱਕਾਂ ਨੂੰ ਹਾਸਲ ਕੀਤਾ। ਹਿੰਦੋਸਤਾਨ ਦੀ ਦੋ ਮੁਲਕਾਂ ਵਿਚ ਵੰਡ ਤੋਂ ਪਹਿਲਾਂ 1946 ਵਿਚ ਵੱਡੇ ਦਬਾਅ ਦੇ ਬਾਵਜੂਦ ਮੁਸਲਿਮ ਲੀਗ ਸਰਕਾਰ ਬਣਾਏ ਜਾਣ ਦਾ ਸਮਰਥਨ ਨਾ ਕਰਨਾ, ਸਿਖਰਾਂ ਦੇ ਤਣਾਅ ਸਮੇਂ ਆਦਿ ਧਰਮ ਲਹਿਰ ਦੇ ਪ੍ਰਧਾਨ ਬਾਬੂ ਮੰਗੂ ਰਾਮ ਵੱਲੋਂ ਜਾਨ ਦੀ ਪਰਵਾਹ ਕੀਤੇ ਬਗੈਰ ਲਾਹੌਰ ਤੋਂ ਰਾਤ ਨੂੰ ਨ੍ਹੇਰੇ ਵਿਚ ਤੁਰ ਕੇ ਆਪਣੇ ਪਿੰਡ ਮੁੱਗੋਵਾਲ ਪੁੱਜਣਾ ਆਦਿ ਦੇ ਹਵਾਲੇ ਉਸ ਮਹਾਨ ਦੇਸ਼ ਭਗਤ ਗ਼ਦਰੀ ਬਾਬੇ ਦੇ ਜੀਵਨ ਨੂੰ ਲੋਕਾਂ ਸਾਹਮਣੇ ਲਿਆਉਂਦੇ ਹਨ।

ਅਸਹਿਮਤ ਧਿਰ ਦੇ ਉਲਾਰ ਮਾਨਸਿਕਤਾ ਦੇ ਇਕ ਵਿਅਕਤੀ ਨੇ ਮੇਰੇ ਲਈ ਬਖੇੜਾ ਖੜ੍ਹਾ ਕਰ ਦਿੱਤਾ। ਮੇਰੇ ਉੱਤੇ ਕੇਸ ਦਰਜ ਕਰਵਾਉਣ ਤੇ ਬੇਇੱਜ਼ਤੀ ਕਰਨ ਦੀਆਂ ਧਮਕੀਆਂ, ਵਿਰੋਧ 'ਚ ਪੁਸਤਕ ਪ੍ਰਚਾਰ ਤੇ ਬਾਈਕਾਟ ਦਾ 'ਜਲਵਾ' ਜਾਰੀ ਹੈ।

ਉਪਰਲੀਆਂ ਦੋਹਾਂ ਕਿਤਾਬਾਂ ਤੋਂ ਪਹਿਲਾਂ ਸਾਲ 2002 ਵਿਚ ਮੇਰੀ ਸਵੈ-ਜੀਵਨੀ 'ਛਾਂਗਿਆ ਰੁੱਖ' ਛਪੀ ਜਿਸ ਵਿਚ ਹੱਦ ਦਰਜੇ ਦੇ ਸਮਾਜਿਕ ਵਖਰੇਵੇਂ, ਤਰੱਕੀ ਦੇ ਰਾਹ 'ਚ ਜਾਤ ਦਾ ਅੜਿੱਕਾ, ਅਸਹਿ ਤੇ ਅਕਹਿ ਗ਼ਰੀਬੀ ਕਾਰਨ ਸਿਆਲਾਂ 'ਚ ਗੁੜ ਦੀ ਪੱਤ ਦੇ ਨਿਖਾਰ ਨਾਲ ਕੱਢੀ ਜਾਂਦੀ ਮੈਲ ਸਾਰੇ ਟੱਬਰ ਵੱਲੋਂ ਪੀਤੇ ਜਾਣ, ਮਰੇ ਪਸ਼ੂਆਂ ਦਾ ਕੱਚਾ ਮਾਸ ਭਾਈਚਾਰੇ ਵੱਲੋਂ ਆਪਸ ਵਿਚ ਵੰਡ ਖਾਣ, ਮਰੇ ਪਸ਼ੂਆਂ ਦੀ ਚਰਬੀ ਨਾਲ ਦਾਲ-ਸਬਜ਼ੀ ਨੂੰ ਤੜਕਾ ਤੇ ਰੋਟੀ ਚੋਪੜਨਾ, ਦੀਵੇ-ਬੱਤੀ ਲਈ ਚਰਬੀ ਦੀ ਵਰਤੋਂ, ਹੱਡਾਂ ਨੂੰ ਸੁਕਾ ਕੇ ਰੱਖਣਾ, ਦਾਦੀ ਦਾ ਰੁੱਖਾਂ ਨਾਲ ਪਿਆਰ, ਰੱਬ ਵਿਚ ਵਿਸ਼ਵਾਸ ਨਾ ਰੱਖਣ, ਉੱਦਮ ਤੇ ਮਿਹਨਤ ਨਾਲ ਰੋਟੀ ਕਮਾਉਣ ਦੀ ਹੱਲਾਸ਼ੇਰੀ, ਮੇਰੇ ਭਾਈਏ ਦੀ ਸਖ਼ਤ ਮਿਹਨਤ ਤੇ ਉਹਦਾ ਗੁਸੈਲ ਪਰ ਤਰਕ ਭਰਿਆ ਸੁਭਾਅ ਮੇਰੇ ਲਈ ਪ੍ਰੇਰਨਾ ਦੇ ਸਬੱਬ ਬਣੇ। ... ਨਾਲ ਦੇ ਪਿੰਡ ਦੇ ਜ਼ਿਮੀਂਦਾਰ ਦੇ ਪਰਿਵਾਰ ਦੇ ਖੇਤਾਂ ਵਿਚ ਸਾਡਾ ਟੱਬਰ ਕੰਮ ਕਰਦਾ ਸੀ। ਸਾਡੀ ਪੜ੍ਹਾਈ ਵਿਚ ਉਸ ਦਾ ਯੋਗਦਾਨ, ਛੂਆ-ਛੂਤ ਨੂੰ ਨਾ ਮੰਨਣ ਵਾਲੇ ਉਹ ਇਨਸਾਨ ਮੇਰੇ ਰੋਮਾਂ ਵਿਚ ਵਸੇ ਹੋਏ ਹਨ। ਓਧਰ, ਸਰਕਾਰੀ ਨੌਕਰੀ ਕਰਦਿਆਂ (ਫੂਡ ਕਾਰਪੋਰੇਸ਼ਨ ਆਫ਼ ਇੰਡੀਆ) ਜਦੋਂ ਰੋਜ਼ਾਨਾ ਰੰਗੀਨ ਸ਼ਾਮਾਂ ਹੁੰਦੀਆਂ ਤਾਂਉਸ ਵਿਚ ਪੰਜਾਬੀ ਗੀਤਾਂ ਤੇ ਫਿਲਮਾਂ ਵਾਂਗ ਜ਼ਮੀਨ ਮਾਲਕਾਂ ਵੱਲੋਂ ਆਪਣੀ 'ਜਾਤ ਦੀ ਹਉਮੈ ਦੇ ਗੀਤ' ਗਾਏ ਜਾਂਦੇ। ਇਕ ਦਿਨ ਮੈਂ ਸਲਾਹ ਦਿੱਤੀ ਕਿ ਹੁਣ ਆਪਾਂ ਪੜ੍ਹ-ਲਿਖ ਗਏ ਹਾਂ, ਜ਼ਮਾਨਾ ਬਦਲ ਗਿਆ ਹੈ, ਸਾਨੂੰ ਇਹ ਨਫ਼ਰਤੀ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਹਫ਼ਤੇ ਕੁ ਬਾਅਦ ਇਸ ਦਾ ਨਤੀਜਾ ਮਿਲ ਗਿਆ ਭਾਵੇਂ ਨੌਕਰੀ 'ਚ ਨਵਾਂ-ਨਵਾਂ ਆਇਆ ਸੀ। ਮੈਨੂੰ ਭੁਲੱਥ ਤੋਂ ਬੇਗੋਵਾਲ (12-13 ਕਿਲੋਮੀਟਰ) ਹੋਰ ਅੱਗੇ ਭੇਜ ਦਿੱਤਾ ਗਿਆ। ਮੇਰਾ ਸਾਈਕਲ ਸਫ਼ਰ 70 ਕਿਲੋਮੀਟਰ ਰੋਜ਼ਾਨਾ ਸਵੇਰੇ-ਸ਼ਾਮ ਨ੍ਹੇਰੇ 'ਚ ਹੁੰਦਾ। ਕੁਝ ਚਿਰ ਬਾਅਦ ਡਿਊਟੀ ਕਰਤਾਰਪੁਰ ਲੱਗ ਗਈ। ਇਹ ਪੈਂਡਾ 90 ਕਿਲੋਮੀਟਰ ਹੋ ਗਿਆ। ਸੜਕਾਂ 'ਤੇ ਲਾਈਟਾਂ ਵੀ ਨਹੀਂ ਸੀ ਹੁੰਦੀਆਂ ਤੇ ਸੜਕਾਂ ਦੁਆਲੇ ਦਰਖ਼ਤਾਂ 'ਤੇ ਹਵਾ ਨਾਲ ਹੁੰਦੀ ਖੜ-ਖੜ ਤੋਂ ਡਰਦਾ ਪੈਡਲ ਜ਼ੋਰ-ਜ਼ੋਰ ਨਾਲ ਮਾਰਦਾ। ਉਦੋਂ ਮੈਂ 24 ਕੁ ਸਾਲ ਦਾ ਸੀ। ਸੰਵੇਦਨਾ ਸ਼ਬਦ ਵੀ ਅਜਿਹੀ ਸਥਿਤੀ ਵਿਚ ਝੂਰਦਾ ਲੱਗਦਾ ਹੈ ਕਿ ਵਿਗਿਆਨ ਤੇ ਤਕਨਾਲੋਜੀ ਦੇ ਯੁੱਗ ਵਿਚ ਭਾਰਤੀ ਮਨੁੱਖ ਜ਼ਮਾਨੇ ਨਾਲ ਕਿੰਨਾ ਕੁ ਬਦਲਿਆ ਹੈ।

'ਛਾਂਗਿਆ ਰੁੱਖ' ਛਪਣ ਮਗਰੋਂ ਤੇ ਥੋੜ੍ਹੇ ਕੁ ਸਾਲਾਂ ਵਿਚ ਹੀ ਬਹੁਤਾ ਫੈਲਰਿਆ ਤਾਂ ਮੇਰੇ ਇਕ ਮਿੱਤਰ ਨੇ ਹੁਸ਼ਿਆਰਪੁਰ ਕਚਹਿਰੀ ਵਿਚ ਕੇਸ ਦਰਜ ਕਰਾਉਣ ਦਾ ਬੀੜਾ ਚੁੱਕਿਆ। ਵੱਡੇ ਭਰਾ ਤੇ ਇਕ ਭੈਣ ਨੇ ਮੂਕ ਰੂਪ ਵਿਚ ਬਾਈਕਾਟ ਕਰ ਦਿੱਤਾ। ਮਾਮਾ ਪਰਿਵਾਰ ਨੇ ਕੋਈ ਹੋਰ ਬਹਾਨਾ ਬਣਾ ਕੇ ਫਰਾਡ ਸੈੱਲ ਜਲੰਧਰ 'ਚ ਪੇਸ਼ੀ ਕਰਾ ਦਿੱਤੀ। ਹੋਰ ਤਾਂ ਹੋਰ, ਮੇਰੀ ਜੀਵਨ ਸਾਥਣ ਨੇ 'ਆਪਣਾ ਢਿੱਡ ਨੰਗਾ ਕਰਨ' ਦਾ ਕਹਿ ਕੇ ਤਿੱਖਾ ਵਿਰੋਧ ਕੀਤਾ। 'ਮਿੱਟੀ ਬੋਲ ਪਈ' ਦੀ ਪਹਿਲੀ ਲਾਈਨ 'ਮੇਰੀ ਮਾਂ ਉੱਤੇ ਚਾਦਰ ਪੁਆਉਣ ਦੀ ਗੱਲ ਆਖ਼ਿਰ ਮੇਰੀ ਦਾਦੀ ਨੇ ਤੋਰ ਹੀ ਲਈ ਸੀ' ਨਾਲ ਇਹ ਸਿਖਰ 'ਤੇ ਪਹੁੰਚ ਗਿਆ। ਇਕੱਲਤਾ ਦੇ ਕਲਾਵੇ 'ਚ ਰਹਿਣਾ ਗਿੱਝ ਗਿਆ ਹਾਂ।

ਉਮਰ ਦੇ ਤੀਜੇ ਪਹਿਰ ਵਿਚ ਵਰ੍ਹਿਆਂ ਬੱਧੀ ਲੰਮੀ ਪੱਤਝੜ ਝੱਲਦਿਆਂ ਮੇਰਾ ਪੁੱਤ ਮੈਨੂੰ ਧਰਵਾਸਾ ਦਿੰਦਾ ਫਿਨਲੈਂਡ ਦੇ ਕ੍ਰਾਂਤੀਕਾਰੀ ਤੇ ਸੰਗੀਤਕਾਰ ਜੀਨ ਸਿਬੇਲੀਅਸ ਦਾ ਆਖਿਆ ਦੱਸਦਾ ਹੈ, 'ਪਰਵਾਹ ਨਾ ਕਰੋ ਕਿ ਆਲੋਚਕ ਕੀ ਕਹਿੰਦੇ ਹਨ, ਆਲੋਚਕ ਦਾ ਕਦੇ ਕਿਤੇ ਬੁੱਤ ਨਹੀਂ ਲੱਗਿਆ।'

ਸੋ, ਆਦਿ ਧਰਮ ਦੀ ਵਿਚਾਰਧਾਰਾ ਨੂੰ ਧਿਆਨ ਗੋਚਰੇ ਰੱਖਦਿਆਂ ਸਮਾਜਿਕ ਬਰਾਬਰੀ ਤੇ ਸਮਾਜਿਕ ਸਮਤਾ ਵਾਸਤੇ ਹੀ ਹੁਣ ਤੱਕ ਲਿਖਿਆ। 'ਛਾਂਗਿਆ ਰੁੱਖ' ਦੇ ਸ਼ੁਰੂਆਤੀ ਸਫ਼ਿਆਂ ਉੱਤੇ ਆਦਿ-ਧਰਮ ਦਾ ਜ਼ਿਕਰ ਹੈ ਤੇ 'ਮੇਰੀ ਚੋਣਵੀ ਕਵਿਤਾ' (2011) ਕਵੀ ਗ਼ਦਰੀ ਬਾਬਾ ਮੰਗੂ ਰਾਮ ਦੀ 125ਵੀਂ ਜਨਮ ਵਰ੍ਹੇਗੰਢ ਨੂੰ ਸਮਰਪਿਤ ਹੈ। ਸਮਾਜਿਕ ਇਨਸਾਫ਼ ਤੇ ਮਨੁੱਖੀ ਬਰਾਬਰੀ ਵਾਲੇ ਅਧਿਕਾਰਾਂ ਲਈ ਮੇਰਾ ਲੇਖਣ ਸੰਘਰਸ਼ ਜਾਰੀ ਰਹੇਗਾ।

# ਮਹਿਲਾ ਖਿਡਾਰੀਆਂ ਦੇ ਹੱਕ ਵਿਚ ਡਟੀ ਪ੍ਰਲੇਸ

**ਸਿਰਸਾ :** ਕੁਲ ਹਿੰਦ ਭਾਰਤੀ ਪ੍ਰਗਤੀਸ਼ੀਲ ਲੇਖਕ ਸਿੰਘ (ਪ੍ਰਲੇਸ) ਜ਼ਿਲ੍ਹਾ ਸਿਰਸਾ ਇਕਾਈ ਦੇ ਸਰਪ੍ਰਸਤ ਕਾ: ਸਵਰਨ ਸਿੰਘ ਵਿਰਕ ਅਤੇ ਜ਼ਿਲ੍ਹਾ ਪ੍ਰਧਾਨ ਡਾ. ਗੁਰਪ੍ਰੀਤ ਸਿੰਘ ਸਿੰਧਰਾ ਦੀ ਅਗਵਾਈ ਚ ਦਿੱਲੀ ਦੇ ਜੰਤਰ-ਮੰਤਰ ਤੇ ਪ੍ਰਦਰਸ਼ਨ ਕਰ ਰਹੀਆਂ ਸੰਘਰਸ਼ਸ਼ੀਲ ਮਹਿਲਾ ਖਿਡਾਰੀਆਂ ਦੇ ਸਮਰਥਨ 'ਚ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫ਼ਸਰ ਰਾਜੇਸ਼ ਕੁਮਾਰ ਨੂੰ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਦੇ ਨਾਮ ਮੰਗ ਪੱਤਰ ਦਿੱਤਾ ਗਿਆ। ਮੰਗ ਪੱਤਰ ਵਿਚ ਲਿਖਿਆ ਗਿਆ ਕਿ ਸੰਘਰਸ਼ਸ਼ੀਲ ਮਹਿਲਾ ਖਿਡਾਰੀਆਂ ਦੀਆਂ ਜਾਇਜ਼ ਮੰਗਾਂ ਨੂੰ ਹਮਦਰਦੀ ਨਾਲ ਵਿਚਾਰਦਿਆਂ ਦੋਸ਼ੀਆਂ ਖ਼ਿਲਾਫ਼ ਤੁਰੰਤ ਕਾਰਵਾਈ ਕੀਤੀ ਜਾਵੇ ਤਾਂ ਜੋ ਮਹਿਲਾ ਖਿਡਾਰੀਆਂ ਨੂੰ ਇਨਸਾਫ਼ ਮਿਲ ਸਕੇ। ਮੰਗ-ਪੱਤਰ ਵਿੱਚ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਨੂੰ ਬੇਨਤੀ ਕੀਤੀ ਗਈ ਕਿ ਉਹ ਨਿੱਜੀ ਪੱਧਰ ਤੇ ਦਖਲ ਦੇ ਕੇ ਇਸ ਸੰਵੇਦਨਸ਼ੀਲ ਮਾਮਲੇ ਨੂੰ ਤੁਰੰਤ ਹੱਲ ਕਰਕੇ ਮਹਿਲਾ ਖਿਡਾਰੀਆਂ ਨੂੰ ਬਣਦਾ ਇਨਸਾਫ ਦਿਵਾਉਣ।

ਇਸ ਮੌਕੇ ਕਾ: ਜਗਰੂਪ ਸਿੰਘ ਚੌਬੁਰਜਾ, ਕਾਂ. ਹਰਦੇਵ ਸਿੰਘ ਜੋਸ਼, ਪ੍ਰਲੇਸ ਹਰਿਆਣਾ ਦੇ ਮੀਤ ਪ੍ਰਧਾਨ ਪਰਮਾਨੰਦ ਸ਼ਾਸਤਰੀ, ਸੂਬਾ ਕਾਰਜਕਾਰਨੀ ਮੈਂਬਰ ਰਮੇਸ਼ ਸ਼ਾਸਤਰੀ, ਜਿਲ੍ਹਾ ਕਾਰਜਕਾਰਨੀ ਮੈਂਬਰ ਵਰਿੰਦਰ ਭਾਟੀਆ, ਪ੍ਰਲੇਸ ਸੂਬਾ ਇਕਾਈ ਦੇ ਵਿੱਚ ਸਕੱਤਰ ਸੁਰਜੀਤ ਸਿੰਘ ਰੇਣੂ ਹਾਜ਼ਰ ਸਨ।

# ਜੋਗਿੰਦਰ ਸਿੰਘ ਕੰਗ ਦਾ ਕਾਵਿ-ਸੰਗ੍ਰਹਿ 'ਅੰਬਰ ਤੇ ਧਰਤੀ' ਲੋਕ-ਅਰਪਣ



**ਲੁਧਿਆਣਾ:** ਵਿਸ਼ਵ ਪੰਜਾਬੀ ਕਵੀ ਸਭਾ ਵੱਲੋਂ ਪੰਜਾਬੀ ਭਵਨ, ਲੁਧਿਆਣਾ ਦੇ ਸੈਮੀਨਾਰ ਹਾਲ ਵਿਖੇ ਕਰਵਾਏ ਗਏ ਵਿਸ਼ੇਸ਼ ਸਮਾਰੋਹ ਵਿੱਚ ਜੋਗਿੰਦਰ ਸਿੰਘ ਕੰਗ ਦਾ ਪੰਜਵਾਂ ਕਾਵਿ-ਸੰਗ੍ਰਹਿ 'ਅੰਬਰ ਤੇ ਧਰਤੀ' ਲੋਕ ਅਰਪਣ ਕੀਤਾ ਗਿਆ। ਇਸ ਵਿਮੋਚਨ ਸਮਾਰੋਹ ਵਿੱਚ ਮੁੱਖ ਮਹਿਮਾਨ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ੍ਰ. ਅਮਰਜੀਤ ਸਿੰਘ ਚਾਵਲਾ ਪਹੁੰਚੇ ਅਤੇ ਉਹਨਾਂ ਨੇ ਪੁਸਤਕ ਦੇ ਲੇਖਕ ਨੂੰ ਵਧਾਈ ਦਿੱਤੀ। ਪ੍ਰਧਾਨਗੀ ਮੰਡਲ ਵਿਚ ਸ੍ਰ. ਗੁਰਭਜਨ ਸਿੰਘ ਗਿੱਲ, ਸ੍ਰ. ਰਛਪਾਲ ਸਿੰਘ ਪਾਲ, ਸ੍ਰ. ਬਲਬੀਰ ਸਿੰਘ ਬੱਲ, ਪ੍ਰੋ. (ਡਾ.) ਸੁਰਿੰਦਰ ਕੌਰ ਅਤੇ ਡਾ. ਬਲਵਿੰਦਰ ਸਿੰਘ ਵਾਲੀਆ ਸ਼ਾਮਿਲ ਸਨ।

ਪੁਸਤਕ ਬਾਰੇ ਅਮਰਜੀਤ ਸਿੰਘ ਪਟਿਆਲਵੀ, ਡਾ. ਸਰਬਜੋਤ ਕੌਰ, ਪ੍ਰੋ. ਸੁਰਿੰਦਰ ਕੌਰ, ਪ੍ਰੋ. ਬਲਵਿੰਦਰ ਪਾਲ ਸਿੰਘ ਅਤੇ ਡਾ. ਗੁਰਚਰਨ ਕੌਰ ਕੋਚਰ ਨੇ ਆਪਣੇ ਵਿਚਾਰ ਰੱਖੇ। ਡਾ. ਹਰੀ ਸਿੰਘ ਜਾਚਕ ਨੇ ਪੁਸਤਕ ਬਾਰੇ ਅਤੇ ਲੇਖਕ ਬਾਰੇ ਆਪਣੀ ਖੂਬਸੂਰਤ ਕਵਿਤਾ ਦੁਆਰ ਚੰਗਾ ਰੰਗ ਬੰਨ੍ਹਿਆ। ਸਟੇਜ ਦਾ ਸੰਚਾਲਨ ਐਡਵੋਕੇਟ ਕਿਰਪਾਲ ਸਿੰਘ ਕਾਲੜਾ ਨੇ ਬਾਖੂਬੀ ਨਿਭਾਇਆ। ਇਸ ਮੌਕੇ ਵਿਸ਼ਵ ਪੰਜਾਬੀ ਕਵੀ ਸਭਾ ਵੱਲੋਂ ਸ੍ਰ. ਰਛਪਾਲ ਸਿੰਘ ਪਾਲ ਨੂੰ "ਤਰੰਨਮ ਦੇ ਬਾਦਸ਼ਾਹ " ਸਵਰਗੀ ਪ੍ਰਿੰ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਨੂੰ 'ਹਾਸ-ਰਸ ਦੇ ਬਾਦਸ਼ਾਹ' ਸ੍ਰ. ਬਲਬੀਰ ਸਿੰਘ ਬੱਲ ਅਤੇ ਸ੍ਰ. ਕੁਲਵੰਤ ਸਿੰਘ ਚੌਧਰੀ (ਦੋਹਾਂ ਨੂੰ) 'ਸਟੇਜ ਦੇ ਧਨੀ' ਡਾ. ਬਲਵਿੰਦਰ ਸਿੰਘ ਵਾਲੀਆ ਨੂੰ 'ਸੇਵਾ ਰਤਨ' ਅਤੇ ਪੱਤਰਕਾਰ ਕਵਿਤਾ ਖੁੱਲਰ ਨੂੰ 'ਪੰਜਾਬੀ ਪੱਤਰਕਾਰੀ ਦਾ ਮਾਣ', ਐਵਾਰਡਾਂ ਨਾਲ ਸਨਮਾਨਿਤ ਕੀਤਾ ਗਿਆ। ਇਹਨਾਂ ਸਾਰਿਆਂ ਨੂੰ ਸ਼ਾਲ, ਸਨਮਾਨ-ਪੱਤਰ, ਤੇ ਧਨ ਰਾਸ਼ੀ ਨਾਲ ਨਿਵਾਜਿਆ ਗਿਆ। ਉਪਰੰਤ ਸ਼ਾਨਦਾਰ ਕਵੀ ਦਰਬਾਰ ਵੀ ਹੋਇਆ ਜਿਸ ਵਿੱਚ ਹੀਰਾ ਸਿੰਘ ਕੋਮਲ, ਲਖਵਿੰਦਰ ਸਿੰਘ ਲੱਖਾ, ਗੁਰਵਿੰਦਰ ਸਿੰਘ ਸ਼ੇਰਗਿੱਲ, ਅਮਰਜੀਤ ਕੌਰ ਨੂਰੀ, ਜਸਵਿੰਦਰ ਕੌਰ ਜੱਸੀ, ਕੁਲਵਿੰਦਰ ਕੌਰ ਕਿਰਨ, ਸਤਿਨਾਮ ਸਿੰਘ ਕੋਮਲ, ਪਰਮਜੀਤ ਕੌਰ ਮਹਿਕ, ਅਮਰਜੀਤ ਸਿੰਘ ਸ਼ੇਰਪੁਰੀ, ਮਨਪ੍ਰੀਤ ਕੌਰ ਅਤੇ ਨਰਿੰਦਰ ਕੌਰ ਨੇ ਭਾਗ ਲਿਆ। ਕਵੀ ਸਭਾ ਵੱਲੋਂ ਕਵੀਆਂ ਕਵਿੱਤ੍ਰੀਆਂ ਨੂੰ ਵੀ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਸਮੇਂ ਰਵਿੰਦਰ ਸਿੰਘ ਭੱਠਲ, ਸੁਰਜੀਤ ਸਿੰਘ ਜੀਤ, ਹਰਦੇਵ ਸਿੰਘ ਕਲਸੀ, ਚਰਨਜੀਤ ਸਿੰਘ ਚੰਨ, ਭੁਪਿੰਦਰ ਸਿੰਘ ਸੈਣੀ, ਕੁਲਵੰਤ ਸਿੰਘ ਰੀਡਰ, ਗੁਰਦੇਵ ਸਿੰਘ ASI, ਐਡਵੋਕੇਟ ਦਰਸ਼ਨ ਸਿੰਘ ਰਾਏ, ਗੁਰਦੀਪ ਮੰਡਾਹਰ, ਸੁਰਿੰਦਰ ਦੀਪ, ਬੁੱਧ ਸਿੰਘ ਨੀਲੋਂ, ਬਲਕੌਰ ਸਿੰਘ ਗਿੱਲ, ਪੂਜਾ ਸ਼ਰਮਾ, ਹਰਪ੍ਰੀਤ ਸਿੰਘ ਕੰਗ, ਦਿਲਪ੍ਰੀਤ ਸਿੰਘ ਕੰਗ, ਜੋਬਨਪ੍ਰੀਤ ਸਿੰਘ ਕੰਗ, ਅਜੇਮਾਲ ਸਿੰਘ ਕੰਗ, ਸਵਿੰਦਰ ਕੌਰ, ਗਗਨਦੀਪ ਕੌਰ, ਸ਼ਰਨਜੀਤ ਕੌਰ, ਦਰਸ਼ਨ ਕੌਰ ਅਤੇ ਇਸ਼ਮੀਤ ਕੌਰ ਇਤਿਆਦਿਕ ਹਾਜਰ ਸਨ।

– ਅਮਰਜੀਤ ਕੌਰ ਰਹੇਜਾ

# ਘਰ ਵਾਪਸੀ ਪੁਸਤਕ ਦਾ ਰੀਵੀਊ




ਮੈਂ ਅਪਣੇ ਆਪ ਨੂੰ ਬਹੁਤ ਸੁਭਾਗੀ ਸਮਝਦੀ ਹਾਂ ਜੁ ਮੈਨੂੰ ਮੇਰੇ ਵਡੇ ਵੀਰ ਸ੍ਰ. ਮਖਣ ਸਿੰਘ ਜੀ ਨੇ ਮੇਰੇ ਵੀਰ ਸ੍ਰ. ਰਜਿੰਦਰ ਸਿੰਘ ਜੌਲੀ ਦੀ ਲਿਖੀ ਪੁਸਤਕ 'ਘਰ ਵਾਪਸੀ' ਤੇ ਰੀਵੀਊ ਲਿਖਣ ਲਈ ਕਿਹਾ। ਹਾਲਾਂਕਿ ਸਤਿਕਾਰਯੋਗ ਵਿਦਵਾਨ ਸਜਣਾਂ ਨੇ ਜਿਵੇਂ ਕਿ ਪ੍ਰੋ. ਹਰਪ੍ਰੀਤ ਕੌਰ ਤੇ ਡਾ. ਜਸਵਿੰਦਰ ਸਿੰਘ ਜੀ ਨੇ ਇਸ ਪੁਸਤਕ ਬਾਰੇ ਆਪਣੇ ਵਡਮੁਲੇ ਵਿਚਾਰ ਪਾਠਕਾਂ ਨਾਲ ਸਾਂਝੇ ਕੀਤੇ ਹਨ ਤੇ ਇਹ ਸਚ ਹੀ ਸ਼ਲਾਘਾਯੋਗ ਹਨ।

ਵੀਰ 'ਜਾਲੀ' ਜੀ ਦੀ ਇਹ ਪੁਸਤਕ 'ਘਰ ਵਾਪਸੀ' ਕੇਵਲ ਮਹਾਰਾਜਾ ਦਲੀਪ ਸਿੰਘ ਬਾਰੇ ਹੀ ਨਹੀਂ ਸਗੋਂ ਸਮਕਾਲੀ, ਇਤਿਹਾਸਕ, ਰਾਜਨੀਤਿਕ ਤੇ ਸਤੀ ਪ੍ਰਥਾ, ਬਹੁ ਵਿਵਾਹ ਆਦਿ ਵਰਗੀਆਂ ਸਮਾਜਿਕ ਕੁਰੀਤਿਆਂ ਤੇ ਵੀ ਚਾਨਣ ਪਾਉਂਦੀ ਹੈ।

ਪਾਠਕ ਸੋਚ ਰਹੇ ਹੋਣਗੇ ਕਿ ਮਹਾਰਾਜਾ ਦਲੀਪ ਸਿੰਘ ਤਾਂ ਕਦੀ ਭਾਰਤ ਪਰਤਿਆਂ ਹੀ ਨਹੀਂ ਤਾਂ ਉਸ ਦੀ ਘਰ ਵਾਪਸੀ ਕਿਵੇਂ ਹੋਈ? 'ਜਾਲੀ ਸਾਹਿਬ ਨੇ ਬੜੇ ਸੁਹਣੇ ਅਖਰਾਂ ਵਿਚ ਇਹ ਸਪਸ਼ਟ ਕੀਤਾ ਹੈ ਕਿ ਮਹਾਰਾਜਾ ਦਲੀਪ ਸਿੰਘ ਦੀ 'ਧਰਮ ਵਾਪਸੀ' ਹੀ ਉਸਦੀ ਘਰ ਵਾਪਸੀ ਸੀ। ਜਿਵੇਂ ਕਿ ਦਲੀਪ ਸਿੰਘ ਦੀ ਅਪਣੀ ਹੀ ਇਕ ਚਿੱਠੀ ਇਸਦਾ ਪ੍ਰਮਾਣ ਹੈ। ਉਸਨੇ 25 ਮਈ 1886 ਵਾਲੇ ਦਿਨ ਅਦਨ ਵਿਚ ਅੰਮ੍ਰਿਤਪਾਨ ਕੀਤਾ ਤੇ ਸਿਖ ਸੰਗਤਾਂ (ਅਪਣੇ ਦੇਸ਼ਵਾਸੀਆਂ) ਤੋਂ ਖਿਮਾਂ ਵੀ ਮੰਗੀ ਤੇ ਲਿਖਿਆ ''ਮੈਂ ਅਦਨ ਵਿਚ ਅਮ੍ਰਿਤਪਾਨ ਦੀ ਦਾਤ ਪ੍ਰਾਪਤ ਕਰਕੇ 'ਘਰ ਵਾਪਸੀ' ਕਰ ਚੁਕਿਆਂ ਹਾਂ।''

ਲੇਖਕ ਨੇ ਅਪਣੀ ਇਸ ਪੁਸਤਕ ਵਿਚ ਬੜੇ ਸੁਹਣੇ ਤੇ ਸੁਚਜੇ ਢੰਗ ਨਾਲ ਸਿੱਖ ਰਾਜ ਦੇ ਪਤਨ ਦੀ ਕਹਾਣੀ ਲਿਖੀ ਹੈ। ਭਾਵੇਂ ਅੰਗਰੇਜ਼ ਕਹਿੰਦੇ ਰਹੇ ਤੇ ਇਤਿਹਾਸਕਾਰਾਂ ਨੇ ਵੀ ਸਚਾਈ ਤੋਂ ਪੱਲਾ ਝਾੜ ਲਿਆ ਤੇ ਲਿਖਿਆ ਕਿ ਜੰਗ ਹਾਰ ਕੇ ਸਿੱਖ ਰਾਜੇ ਹਾਰੇ ਸਨ ਪਰ ਅਸਲੀਅਤ ਇਹ ਹੈ ਕਿ ਅਖੌਤੀ ਸਿਖ ਬਣੇ ਸਰਦਾਰਾਂ ਦੀ ਕਰਤੂਤ ਕਾਰਨ ਹੀ ਸਿੱਖ ਰਾਜ ਦਾ ਪਤਨ ਹੋਇਆ। ਲਾਹੌਰ ਦਰਬਾਰ ਸਾਜ਼ਸ਼ੀਆਂ ਦੀਆਂ ਸਾਜ਼ਸਾਂ ਤੇ ਕਾਤਲਾਂ ਦਾ ਗੜ੍ਹ ਬਣ ਗਿਆ ਸੀ। ਦੂਜੇ ਪਾਸੇ ਕਾਨੂੰਨ ਦੀ ਕੁਰਸੀ ਤੇ ਬੈਠਾ ਵੀ ਅੰਗਰੇਜ਼, ਵਕਾਲਤ ਕਰਨ ਵਾਲਾ ਵੀ ਅੰਗ੍ਰੇਜ਼ੀ ਗੁਲਾਮ ਤੇ ਗਵਾਹ ਵੀ ਅੰਗਰੇਜ਼ਾਂ ਦੇ ਜਰਖਰੀਦ। ਤਾਂ ਸਿੱਖ ਕੌਮ ਨੂੰ ਨਿਆਂ ਕੌਣ ਦੇਵੇ?

ਫਿਰ ਖ਼ਾਲਸਾ ਦੇ ਤਜਰਬੇਕਾਰ ਜਰਨੈਲ ਵੀ ਗਦਾਰ ਸਾਬਤ ਹੋ ਚੁੱਕੇ ਸਨ। ਉਹਨਾਂ ਨੇ ਅੰਗਰੇਜ਼ਾਂ ਨੂੰ ਮਾਤ ਦੇਣ ਲਈ ਕੋਈ ਠੋਸ ਵਿਓਂਤਬੰਦੀ ਨਹੀਂ ਕੀਤੀ।

ਜਾਲੀ ਸਾਹਿਬ ਨੇ ਮਹਾਰਾਜਾ ਰਣਜੀਤ ਸਿੰਘ ਤੇ ਮਹਾਰਾਣੀ ਜਿੰਦਾ ਦੋਹਾਂ ਕਿਰਦਾਰਾਂ ਦੀ ਤੁਲਨਾ ਵੀ ਬਖੂਬੀ ਕੀਤੀ ਹੈ। ਜਿਸ ਵਿਚ ਸਪਸ਼ਟ ਦਿਸਦਾ ਹੈ ਕਿ ਮਹਾਰਾਜਾ ਤੇ ਮਾਤਾ ਦਾ ਪ੍ਰਭਾਵ ਜਿਆਦਾ ਸੀ ਤੇ ਉਸੇ ਪ੍ਰਭਾਵ ਹੇਠ ਹੀ ਮਹਾਰਾਜਾ ਦਲੀਪ ਸਿੰਘ ਦੀ 'ਘਰ ਵਾਪਸੀ' ਹੋਈ ਸੀ। ਬੇਸ਼ਕ ਮਹਾਰਾਜਾ ਰਣਜੀਤ ਸਿੰਘ ਇਕ ਪ੍ਰਭਾਵੀ, ਹਰਮਨਪਿਆਰਾ ਤੇ ਤਾਕਤਵਰ ਰਾਜਾ ਸੀ ਤੇ ਅਜ ਵੀ ਉਸਦਾ ਗੁਨਗਾਨ ਹੁੰਦਾ ਹੈ। ਅੰਗ੍ਰੇਜ਼ ਵੀ ਉਸ ਤੋਂ ਡਰਦੇ ਸਨ ਪਰ ਉਹ ਪਰਜਾ ਨੂੰ ਸਿਖੀ ਫ਼ਲਸਫੇ ਨਾਲ ਜਾਣ-ਪਛਾਣ ਕਰਵਾਉਣ ਤੇ ਜੋੜਣ ਦਾ ਜਤਨ ਕਿਵੇਂ ਕਰਦਾ ਜਦ ਉਸਨੇ ਆਪ ਸਾਰਾ ਜੀਵਨ ਸਿੱਖੀ ਜੀਵਨ-ਜਾਂਚ ਸਿਖਣ ਦੀ ਕੋਸ਼ਿਸ਼ ਨਹੀਂ ਕੀਤੀ?

ਉਸ ਨੇ ਸਿੱਖ ਕੌਮ ਦੇ ਧਾਰਮਿਕ ਮਾਮਲਿਆਂ ਤੇ ਇਤਿਹਾਸ ਨੂੰ ਸੰਭਾਲਣ ਦੀ ਥਾਂ 1824 ਈ. ਵਿਚ ਦਰਬਾਰ ਸਾਹਿਬ ਦਾ ਪ੍ਰਬੰਧ ਅਪਣੇ ਹੱਥ ਵਿਚ ਲੈ ਲਿਆ 'ਤੇ ਇਸੇ ਕਾਰਣ 30 ਜਨਵਰੀ 1848 ਨੂੰ ਅੰਗਰੇਜ਼ੀ ਅਫਸਰ ਜੁੱਤੀਆਂ ਸਮੇਤ ਹਰੀਮੰਦਰ ਸਾਹਿਬ ਵਿਚ ਦਾਖਿਲ ਹੋਣ ਦੀ ਜੁਰਅੱਤ ਕਰ ਸਕੇ। ਰਣਜੀਤ ਸਿੰਘ ਦੀ ਕੀਤੀ ਇਕ ਗਲਤੀ ਦੀ ਸਜ਼ਾ ਸਿੱਖ ਕੌਮ ਅਜ ਤੱਕ ਭੁਗਤ ਰਹੀ ਹੈ।

ਦੂਜੇ ਪਾਸੇ ਰਾਣੀ ਜਿੰਦਾਂ ਸੁੰਦਰ ਸੀ, ਪਰ ਸੁਭਾਅ ਦੀ ਸੁਘੜ ਤੇ ਗੰਭੀਰ ਜੋ ਰਾਜ ਭਾਗ ਦੇ ਫੈਸਲੇ ਵੀ ਆਪ ਲੈਣਾ ਪਸੰਦ ਕਰਦੀ ਸੀ। ਪਰ ਦਰਬਾਰੀਆਂ ਨੂੰ ਉਸ ਦੀ ਇਹੀ ਦਲੇਰੀ ਅਖਰਦੀ ਰਹੀ ਤੇ ਉਸਨੂੰ ਸਾਜਸ਼ਾਂ ਦਾ ਸ਼ਿਕਾਰ ਬਣਾ ਕੇ ਆਪਨੇ ਰਾਹ ਤੋਂ ਦੂਰ ਕਰਨ ਦਾ ਯਤਨ ਕਰਦੇ ਰਹੇ। ਇਹ ਰਾਨੀ ਜਿੰਦਾਂ ਹੀ ਸੀ ਜਿਸ ਨੇ ਪੁਤਰ ਦੀ ਘਰ ਵਾਪਸੀ ਕਰਾਈ। ਇਥੇ ਲੇਖਕ ਨੇ ਮਾਵਾਂ ਨੂੰ ਇਹ ਇਸ਼ਾਰਾ ਵੀ ਦਿਤਾ ਹੈ ਕਿ ਔਲਾਦ ਪਾਲਣ ਵਿਚ ਮਾਤਾ ਦਾ ਕਿਰਦਾਰ ਜਿਆਦਾ ਵੱਡਾ ਤੇ ਅਹਿਮ ਹੈ। ਰਾਣੀ ਦੀ ਸੂਝ ਬੂਝ ਦੇ ਅੰਗਰੇਜ਼ ਵੀ ਕਾਇਲ ਸਨ। ਇਸੇ ਲਈ ਉਹਨਾਂ ਨੇ ਇਸਨੂੰ ਰਾਹ ਦਾ ਰੋੜਾ ਸਮਝਕੇ ਨਜਰਬੰਦ ਕਰਨ ਵਿਚ ਹੀ ਆਪਨਾ ਫਾਇਦਾ ਸੋਚਿਆ।

ਜਿੰਦਾਂ ਦੀ ਸਾਫ ਗੋਈ ਤੇ ਨਿਡਰਤਾ ਦਾ ਸਬੂਤ ਉਸ ਦੀ ਲੇਡੀ ਲੋਗਨ ਨਾਲ ਹੋਈ ਭੇਂਟ ਵਾਰਤਾ ਤੋਂ ਸਪਸ਼ਟ ਹੈ। ਜਦ ਉਸ ਨੇ ਸਪਸ਼ਟ ਤੇ ਖੁਲ੍ਹੇ ਸਬਦਾਂ ਵਿਚ ਲਾਰਡ ਡਲੌਹਜੀ ਬਾਰੇ ਕਿਹਾ ਕਿ '' ਉਸ ਵਿਚ ਤਹਿਜੀਬ ਨਾਮ ਦੀ ਕੋਈ ਚੀਜ਼ ਹੀ ਨਹੀਂ ਇਜ਼ਤਮੰਦ ਲੋਗ ਮਰਦਾਂ ਨਾਲ ਜੋ ਵਤੀਰਾ ਕਰਨ ਪਰ ਦੁਸ਼ਮਨ ਦੀ ਜਨਾਨੀ ਦੀ ਇਜ਼ਤ ਤੇ ਆਂਚ ਵੀ ਨਹੀਂ ਆਉਣ ਦਿੰਦੇ।'' ਉਸਨੇ ਮਹਾਰਾਜਾ ਦਲੀਪ ਸਿੰਘ ਦੇ ਅਧਿਕਾਰਾਂ ਦੀ ਮੰਗ ਵੀ ਕੀਤੀ। ਇਹੀ ਸਾਫਗੋਈ ਤੇ ਬਹਾਦਰੀ ਉਸਦੇ ਦੁਸਮਨਾਂ ਨੂੰ ਬੁਰੀ ਲਗੀ।

ਮੇਰੀ ਪਾਠਕਾਂ ਨੂੰ ਇਹ ਅਪੀਲ ਹੈ ਕਿ ਇਕ ਵਾਰ ਇਹ ਪੁਸਤਕ ਜਰੂਰ ਪੜ੍ਹੋ, ਤੁਹਾਨੂੰ ਕੀਲ ਕੇ ਰਖ ਦੇਵੇਗੀ। ਕਹਾਣੀ ਵਿਚ ਇਕ ਮਿਕਨਾਤੀਸੀ ਖਿੱਚ ਹੈ। ਜਿਸਨੂੰ ਪੜ੍ਹਦੇ ਪੜ੍ਹਦੇ ਅਖਾਂ ਵਿਚ ਹੰਝੂ ਤਾਂ ਆਂਦੇ ਹੀ ਹਨ ਤੇ ਕਿਤਾਬ ਛਡਣ ਨੂੰ ਦਿਲ ਨਹੀਂ ਕਰਦਾ। ਮੈਂ ਵੀ ਇਹ ਕਿਤਾਬ ਕੇਵਲ 2 ਬੈਠਕਾਂ ਵਿਚ ਪੂਰੀ ਪੜ੍ਹੀ ਹੈ। ਜਾਲੀ ਸਾਹਿਬ ਜਿਥੇ ਉਚ ਕੋਟੀ ਦੇ ਵਿਦਵਾਨ ਲੇਖਕ, ਡੂੰਘੀ ਸੋਚ, ਚਿੰਤਨ ਤੇ ਦੂਰਦਰਸ਼ਿਤਾ ਦੇ ਮਾਲਕ ਹਨ, ਉਥੇ ਹੀ ਪੰਥ ਨੂੰ ਸੇਧ ਦੇਣ ਤੇ ਸਿਖ ਇਤਿਹਾਸ ਬਾਰੇ ਗਿਆਨ ਦੇਣ ਵਾਲੇ ਗਿਆਨੀ ਵੀ ਹਨ। ਵਖ ਵਖ ਪੁਸਤਕਾਂ ਰਾਹੀਂ ਜੋ ਇਤਿਹਾਸਕ ਤੇ ਧਾਰਮਕ ਗਿਆਨ ਆਪਣੇ ਸਿਖ ਸਮਾਜ ਨੂੰ ਦਿਤਾ ਹੈ ਇਹ ਸਿਖ ਕੌਮ ਕਦੀ ਨਹੀਂ ਭੁਲ ਸਕਦੀ। ਸਦੀਵ ਕਾਲ ਤਕ (ਵੀਰ ਜੀ) ਇਹ ਗਿਆਨ ਗ੍ਰੰਥ ਪੰਥ ਨੂੰ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਸੇਧ ਦੇਂਦੇ ਰਹਿਣਗੇ। ਇਸ ਲਈ ਮੈਂ ਆਪਣੇ ਸਿੱਖ ਪੰਥ ਵਲੋਂ ਵੀਰ ਜਾਲੀ ਦਾ ਹਾਰਦਿਕ ਧੰਨਵਾਦ ਕਰਦੀ ਹਾਂ।

ਇਥੇ ਹੀ ਬਸ ਨਹੀਂ, ਜਾਲੀ ਵੀਰ ਕੇਵਲ ਇਕ ਲੇਖਕ ਹੀ ਨਹੀਂ ਪਹੁੰਚੇ ਹੋਏ ਕਵੀ ਵੀ ਹਨ। ਇਸ ਕਿਤਾਬ ਵਿਚ ਉਹਨਾਂ ਦੀ ਸਖਸੀਅਤ ਦਾ ਇਹ ਪਹਿਲੂ ਕਈ ਥਾਂ ਤੇ ਉਘੜ ਕੇ ਆਇਆ ਹੈ। ਕੁਝ ਉਦਾਹਰਣ ਇਹ ਹਨ। (ਪੰਨਾ 48)

# ਇਤਿਹਾਸਕ ਸ਼ਖਸੀਅਤ ਜੱਸਾ ਸਿੰਘ ਰਾਮਗੜ੍ਹੀਆ ਨੇ ਪੰਜਾਬ ਦੇ ਇਤਿਹਾਸ ਵਿਚ ਅਮਿੱਟ ਛਾਪ ਛੱਡੀ: ਬਨਵਾਰੀਲਾਲ ਪੁਰੋਹਿਤ

## ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੀ 300ਵੀਂ ਜਨਮ ਵਰ੍ਹੇਗੰਢ ਮਨਾਈ

**ਲੁਧਿਆਣਾ:** ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੀ 300ਵੀਂ ਜਨਮ ਵਰ੍ਹੇਗੰਢ ਤੇ ਗੁਰੂ ਨਾਨਕ ਭਵਨ 'ਚ ਹੋਏ ਸਮਾਗਮ ਵਿਚ ਬਨਵਾਰੀਲਾਲ ਪੁਰੋਹਿਤ ਨੇ ਬੋਲਦੀਆਂ ਕਿਹਾ ਮੈਨੂੰ ਅੱਜ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੇ 300ਵੇਂ ਜਨਮ ਦਿਨ ਤੇ ਸ਼ੁਭ ਮੌਕੇ ਤੇ ਇਥੇ ਆ ਕੇ ਖੁਸ਼ੀ ਹੋ ਰਹੀ ਹੈ। ਜੱਸਾ ਸਿੰਘ ਰਾਮਗੜ੍ਹੀਆ ਵਰਗੀ ਇਤਿਹਾਸਕ ਹਸਤੀ ਨੂੰ ਮਨਾਉਣਾ ਬਹੁਤ ਜ਼ਰੂਰੀ ਹੈ ਕਿਉਂਕਿ ਉਨ੍ਹਾਂ ਦਾ ਜੀਵਨ ਅਤੇ ਪ੍ਰਾਪਤੀਆਂ ਅੱਜ ਵੀ ਸਾਨੂੰ ਪ੍ਰੇਰਨਾ ਦਿੰਦੀਆਂ ਰਹਿੰਦੀਆਂ ਹਨ।

ਉਨ੍ਹਾਂ ਕਿਹਾ ਇਸ ਦਿਨ ਅਸੀਂ ਨਾ ਸਿਰਫ਼ ਇਕ ਇਤਿਹਾਸਕ ਸ਼ਖਸੀਅਤ ਦੇ ਜੀਵਨ ਦਾ ਜਸ਼ਨ ਮਨਾਉਂਦੇ ਹਾਂ, ਸਗੋਂ ਉਨ੍ਹਾਂ ਦੁਆਰਾ ਛੱਡੀ ਗਈ ਵਿਰਾਸਤ ਨੂੰ ਵੀ ਸ਼ਰਧਾਂਜਲੀ ਭੇਟ ਕਰਦੇ ਹਾਂ। ਜੱਸਾ ਸਿੰਘ ਰਾਮਗੜ੍ਹੀਆ ਇਕ ਇਤਿਹਾਸਕ ਸ਼ਖਸੀਤਅ ਸੀ ਜਿਸ ਨੇ ਪੰਜਾਬ ਦੇ ਇਤਿਹਾਸ ਵਿਚ ਅਮਿੱਟ ਛਾਪ ਛੱਡੀ ਹੈ। ਉਹ ਮਹਾਨ ਸਿੱਖ ਯੋਧਾ ਸੀ, ਜੋ ਨਾ ਸਿਰਫ਼ ਅਪਣੇ ਲੋਕਾਂ ਲਈ ਲੜਿਆ ਅਤੇ ਸਿੱਖ ਕੌਮ ਦੇ ਆਮ ਵਿਕਾਸ ਵਿਚ ਵੀ ਮਹੱਤਵਪੂਰਨ ਯੋਗਦਾਨ ਪਾਇਆ। ਰਾਮਗੜ੍ਹੀਆ ਮਿਸਲ ਦੀ ਸਥਾਪਨਾ ਵਿਚ ਉਨ੍ਹਾਂ ਦਾ ਵਡ ਮੁੱਲਾ ਯੋਗਦਾਨ ਸੀ। ਜੱਸਾ ਸਿੰਘ ਰਾਮਗੜ੍ਹੀਆ ਇਕ ਕ੍ਰਿਸ਼ਮਈ ਆਗੂ ਵਜੋਂ ਉਭਰਿਆ ਜਿਸਦਾ ਸਾਰੇ ਸਿੱਖ ਧੜਿਆਂ ਦੁਆਰਾ ਸਤਿਕਾਰ ਕੀਤਾ ਜਾਂਦਾ ਸੀ। ਜੱਸਾ ਸਿੰਘ ਰਾਮਗੜ੍ਹੀਆ 1803 ਵਿਚ ਅਪਣੀ ਮੌਤ ਤਕ ਸਿੱਖ ਸੰਘ ਦੀ ਅਗਵਾਈ ਕਰਦੇ ਰਹੇ। ਉਨ੍ਹਾਂ ਅਪਣੇ ਪਿੱਛੇ ਇਕ ਵਿਰਾਸਤ ਛੱਡੀ ਜਿਸ ਨੇ 'ਮਹਾਰਾਜਾ ਰਣਜੀਤ ਸਿੰਘ ਵਰਗੇ ਭਵਿੱਖ ਦੇ ਸਿੱਖ ਨੇਤਾਵਾਂ ਨੂੰ ਪ੍ਰੇਰਿਤ ਕੀਤਾ, ਜੋ 19ਵੀਂ ਸਦੀ ਦੇ ਸ਼ੁਰੂ ਵਿਚ ਸਿੱਖ ਸਾਮਰਾਜ ਦੀ ਸਥਾਪਨਾ ਕਰਨ ਲਈ ਗਏ ਸਨ। ਬਿਨਾਂ ਸ਼ੱਕ, ਜੱਸਾ ਸਿੰਘ ਰਾਮਗੜ੍ਹੀਆ ਇਕ ਕਮਾਲ ਦੇ ਆਗੂ ਸਨ ਜਿਨ੍ਹਾਂ ਨੇ ਮੁਗਲ ਸਾਮਰਾਜ ਦੇ ਪਤਨ ਅਤੇ ਪੰਜਾਬ ਵਿਚ ਸਿੱਖ ਰਾਜ ਦੀ ਸਥਾਪਨਾ ਵਿਚ ਅਹਿਮ ਭੂਮਿਕਾ ਨਿਭਾਈ। ਉਨ੍ਹਾਂ ਕਿਹਾ ਮੈਂ ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੀ ਪ੍ਰਸ਼ੰਸਾ ਕਰਨ ਲਈ ਵੀ ਇਕ ਪਲ ਕੱਢਣਾ ਚਾਹਾਂਗਾ, ਜਿਨ੍ਹਾਂ ਦਾ ਅੱਜ ਅਸੀਂ ਜਨਮ ਦਿਨ ਵੀ ਮਨਾਉਂਦੇ ਹਾਂ। ਉਹ ਵਿਆਪਕ ਤੌਰ 'ਤੇ ਇਕ ਬੇਮਿਸਾਲ ਨੇਤਾ ਵਜੋਂ ਜਾਣੇ ਜਾਂਦੇ ਹਨ ਜਿਨ੍ਹਾਂ ਨੇ ਅਪਣੇ ਕਾਰਜਕਾਲ ਦੌਰਾਨ ਦੇਸ਼ ਲਈ ਵੱਡਮੁੱਲਾ ਯੋਗਦਾਨ ਪਾਇਆ। ਸਾਡੇ ਵਿਚ ਗਿਆਨੀ ਜ਼ੈਲ ਸਿੰਘ ਜੀ ਦੇ ਪੋਤਰੇ ਇੰਦਰਜੀਤ ਸਿੰਘ ਹਨ। ਉਨ੍ਹਾਂ ਦੀ ਮੌਜੂਦਗੀ ਉਸ ਪਿਆਰ ਅਤੇ ਸਤਿਕਾਰ ਦਾ ਪ੍ਰਮਾਣ ਹੈ ਜੋ ਉਨ੍ਹਾਂ ਦੇ ਦਾਦਾ ਜੀ ਅੱਜ ਵੀ ਰਾਮਗੜ੍ਹੀਆ ਭਾਈਚਾਰੇ ਦੇ ਵਿਚ ਹਨ। ਆਉ ਅਸੀਂ ਉਸ ਦੀ ਵਿਰਾਸਤ ਨੂੰ ਕਾਇਮ ਰੱਖਣ ਦੀ ਕੋਸ਼ਿਸ਼ ਕਰੀਏ ਅਤੇ ਉਨ੍ਹਾਂ ਕਦਰਾਂ-ਕੀਮਤਾਂ ਦੀ ਨਕਲ ਕਰੀਏ ਜਿਨ੍ਹਾਂ ਲਈ ਉਹ ਸਾਡੇ ਨਿਜੀ ਅਤੇ ਪੇਸ਼ੇਵਰ ਜੀਵਨ ਵਿਚ ਖੜ੍ਹੇ ਹਨ। ਇਸ ਮੌਕੇ ਹਰਚਰਨ ਸਿੰਘ ਰਣੇਤ, ਜਸਪਾਲ ਸਿੰਘ ਖੀਵਾ, ਦਵਿੰਦਰ ਸਿੰਘ, ਪਨੇਸਰ, ਮਲਕੀਤ ਸਿੰਘ ਬਿਰਮੀ, ਐਡਵੋਕੇਟ ਗੁਰਿੰਦਰ ਸਿੰਘ ਸੂਦ, ਮਾਤਾ ਰਾਮ ਧੀਮਾਨ, ਬਲਵੰਤ ਰਾਏ ਧੀਮਾਨ, ਜਸਵਿੰਦਰ ਸਿੰਘ ਸੱਗੂ, ਸੋਹਣ ਸਿੰਘ ਗੋਗਾ, ਕਰਮ ਸਿੰਘ ਬੱਬਰਾ, ਹਰਦੇਵ ਸਿੰਘ ਕੌਸ਼ਲ, ਰਜਨੀਸ਼ ਧੀਮਾਨ ਆਦਿ ਹਾਜ਼ਰ ਸਨ।

---

''ਅੰਤਿਮ ਸਮੇਂ ਤੇ ਜਦ ਮੈਂ ਆਪੇ ਤੇ ਝਾਤ ਮਾਰੀ
ਖੁਦ ਨੂੰ ਮੈਂ ਜਾਪਿਆ ਹਾਂ ਇਕ ਹਾਰਿਆ ਜੁਆਰੀ
ਮਾਲਿਕ ਦੀ ਬੰਦਗੀ ਵਿਚ ਜੁੜਕੇ ਕਦੇ ਨਾ ਬੈਠਾ
ਜੀਵਨ ਬਿਤਾ ਲਿਆ ਮੈਂ ਐਬਾਂ ਦਾ ਬਣ ਪੁਜਾਰੀ।
..................................................
..................................................
ਦੁਨੀਆਂ ਤੋਂ ਜਾਣ ਲਗਿਆਂ ਜਦ ਮੈਂ ਹਿਸਾਬ ਲਾਇਆ
ਹਥ ਰਹਿ ਗਏ ਨੇ ਖਾਲੀ, ਪੰਡ ਔਗੁਣਾ ਦੀ ਭਾਰੀ।''

ਤੇ ਫਿਰ

''ਮਹਿਫੂਜ ਫਿਰ ਉਹ ਡੋਲੀ ਕਿੰਨਾ ਕੁ ਚਿਰ ਰਹੇਗੀ
ਬਦਨੀਤ ਹੋ ਗਏ ਨੇ ਜਿਸ ਦੇ ਕਹਾਰ 'ਜਾਲੀ'।

ਪੰਥ ਲਈ ਇਕ ਡੂੰਘਾ ਦਰਦ ਸੀਨੇ ਵਿਚ ਦੱਬੀ ਬੈਠੇ ਲੇਖਕ ਨੇ ਪਾਠਕਾਂ ਨੂੰ ਇਕ ਅਪੀਲ ਵੀ ਕੀਤੀ ਹੈ, ਕਿ ਸਿੱਖ ਕੌਮ ਦੀ ਵਿਰਾਸਤ ਗੁਰੂ ਗੋਬਿੰਦ ਸਿੰਘ ਜੀ ਦੇ ਸਸਤਰ ਡਲਹੌਜ਼ੀ ਕੋਲ ਕਿਵੇਂ ਤੇ ਕਿਥੋਂ ਪੁੱਜੇ, ਇਸਦਾ ਕਿਤੇ ਕੋਈ ਪ੍ਰਮਾਣ ਨਹੀਂ। 1965 ਤਕ ਇਹ ਡਲਹੌਜ਼ੀ ਦੇ ਕੋਲ ਸਨ। ਅਗੋਂ ਅਜਿਹੀਆਂ ਘਟਨਾਵਾਂ ਨੂੰ ਰੋਕਨ ਲਈ ਤੇ ਸਿਖ ਵਿਰਸੇ ਦੀ ਸੰਭਾਲ ਲਈ ਸਿੱਖ ਜਥੇਬੰਦੀਆਂ ਇਕ ਕਮੇਟੀ ਸਥਾਪਤ ਕਰਕੇ ਇਸ ਘਟਨਾਂ ਦੀ ਪੂਰੀ ਜਾਂਚ ਕਰਾਉਣ। ਨਿਮਰਤਾ ਤੇ ਸਾਦਗੀ ਇਸ ਵੀਰ ਦੀ ਸ਼ਖਸੀਅਤ ਹੋਰ ਵੀ ਉਭਾਰਦੇ ਹਨ ਜੋ ਆਪਨੇ ਮਿਠੇ ਬੋਲਾਂ ਨਾਲ ਸਭ ਨੂੰ ਮੋਹ ਲੈਂਦੇ ਹਨ।

ਜਿਥੇ ਵੀਰ ਜਾਲੀ ਦਾ ਇਹ ਉਪਰਾਲਾ ਸਲਾਘਾਯੋਗ ਹੈ ਉਥੇ ਵੀਰ ਸ੍ਰ. ਮਖਣ ਸਿੰਘ ਵੀ ਧੰਨਤਾ ਦੇ ਯੋਗ ਹਨ ਜੋ ਇਸ ਕਿਤਾਬ ਲਿਖਣ ਵਿਚ ਜਾਲੀ ਸਾਹਿਬ ਦਾ ਸੱਜਾ ਹਥ ਬਣੇ। ਲੇਖਕ ਦੇ ਆਪਨੇ ਅਖਰਾਂ ਵਿਚ ''ਵਡੇ ਵੀਰ ਸ੍ਰ. ਮਖਣ ਸਿੰਘ ਸਾਬਕਾ ਡਿਪੀ ਜਨਰਲ ਮੈਨੇਜਰ ਪੰਜਾਬ ਐਂਡ ਸਿੰਧ ਬੈਂਕ ਦਿੱਲੀ ਨਾਲ ਮੇਰਾ ਇਕ ਰਿਸ਼ਤਾ ਸਥਾਪਤ ਹੋਇਆ ਹੈ। ਤੇ ਫਿਰ ''ਜਿਨਾ ਨੇ ਹਥਲੀ ਪੁਸਤਕ ਨਾਲ ਮੇਰੇ ਮੁਖ ਸਲਾਹਕਾਰ ਤੇ ਸਹਾਇਕ ਖੋਜੀ ਵਜੋਂ ਜੁੜਨਾ ਪ੍ਰਵਾਨ ਕੀਤਾ।''

ਇਥੇ ਹੀ ਬਸ ਨਹੀਂ ਕਿਤਾਬ ਦੀ ਘੁੰਡ-ਚੁਕਾਈ ਦਾ Function ਜੋ 4 ਫਰਵਰੀ 2023 ਨੂੰ ਪੰਜਾਬੀ ਬਾਗ ਕਲਬ ਵਿਚ ਹੋਇਆ (ਜਿਥੇ ਮੈਨੂੰ ਵੀ ਹਾਜਰੀ ਭਰਨ ਦਾ ਮੌਕਾ ਮਿਲਿਆ) ਉਸਦੀ ਸਜਾਵਟ ਤੇ ਉਸ ਤੋਂ ਵਧ ਪੂਰੀ ਦਿਲੀ ਦੇ ਪਤਵੰਤਿਆਂ ਦੀ ਹਾਜਰੀ ਲਗਵਾਉਣੀ ਹਰ ਇਕ ਦੇ ਵਸ ਦਾ ਨਹੀਂ। ਇਹ ਕੇਵਲ ਵੀਰ ਸ੍ਰ. ਮਖਣ ਸਿੰਘ ਜੀ ਦੀ ਹਿੰਮਤ ਹੈ ਜੋ ਇਸ ਉਮਰ ਵਿਚ ਵੀ ਸਾਰੇ ਰਾਜਨੀਤਕ, ਸਮਾਜਕ ਤੇ ਧਾਰਮਕ ਖੇਤਰ ਦੇ ਪਤਵੰਤਿਆਂ ਨੂੰ ਜੋੜਨ ਦੀ ਸ਼ਕਤੀ ਰਖਦੇ ਹਨ। ਸਭ ਨੂੰ ਸੱਦਾ ਭੇਜਣਾ, ਮਾਨ-ਸਨਮਾਣ ਬਖਸ਼ਣਾ, ਜੱਦੀ ਤੌਰ ਤੇ ਆਪ ਸਭ ਦੀ ਆਉਭਗਤ ਕਰਨਾ ਤੇ ਜੀਓ ਆਇਆਂ ਕਹਿਣ ਤਕ ਦਾ ਕੰਮ ਇਕ ਬੜਾ ਨਿਯਮਿਤ ਪਰ ਅਦੁਤੀ ਨਜਾਰਾ ਸੀ। ਵਾਹਿਗੁਰੂ ਕਰੇ ਅਜਿਹੇ ਮੌਕੇ ਬਾਰ ਬਾਰ ਆਉਣ ਤੇ ਅਸੀਂ ਇਨਾਂ ਤੋਂ ਸਿਖਿਆ ਤੇ ਸੇਧ ਪ੍ਰਾਪਤ ਕਰਦੇ ਰਹੀਏ।

ਅੰਤ ਵਿਚ ਮੈਂ ਵੀਰ ਜੌਲੀ, ਸ੍ਰ. ਮਖਣ ਸਿੰਘ ਜੀ ਤੇ ਆਪਨੇ ਪਾਠਕਾਂ ਤੋਂ ਹੋਈਆਂ ਭੁਲਾਂ ਦੀ ਮਾਫੀ ਮੰਗਦੀ ਹਾਂ।

**– ਮੋਬਾ: 9971361362**

- ਗੁਰਸੇਵਕ ਰੰਧਾਵਾ

# ਮਹਾਨ ਇਨਕਲਾਬੀ ਸ਼ਹੀਦ-ਏ-ਆਜ਼ਮ ਭਗਤ ਸਿੰਘ



ਭਾਰਤ ਨੇ ਲੰਮਾ ਸਮਾਂ ਗੁਲਾਮੀ ਦੀਆਂ ਬੇੜੀਆਂ ਪਾ ਕੇ ਹੰਢਾਇਆ ਹੈ। ਇਨ੍ਹਾਂ ਬੇੜੀਆਂ ਨੂੰ ਤੋੜਨ ਲਈ ਲੱਖਾਂ ਯੋਧਿਆਂ, ਸੂਰਵੀਰਾਂ ਨੇ ਆਪਣੀਆਂ ਜਾਨਾਂ ਵਾਰ ਦਿੱਤੀਆਂ। ਉਨ੍ਹਾਂ ਵਿੱਚੋਂ ਇੱਕ ਨਾਮ ਸ਼ਹੀਦ-ਏ-ਆਜ਼ਮ ਭਗਤ ਸਿੰਘ ਦਾ ਜੁੜਦਾ ਹੈ ਜੋ ਰਹਿੰਦੀ ਦੁਨੀਆਂ ਤੱਕ ਇਤਿਹਾਸ ਵਿੱਚ ਅਮਰ ਰਹੇਗਾ। ਅੰਗਰੇਜ਼ ਹਕੂਮਤ ਦੇ ਨੱਕ ਵਿੱਚ ਦਮ ਕਰਨ ਵਾਲੇ ਸ. ਭਗਤ ਸਿੰਘ ਨੂੰ 23 ਮਾਰਚ 1931 ਨੂੰ ਉਨ੍ਹਾਂ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਸਮੇਤ ਫ਼ਾਂਸੀ ਤੇ ਲਟਕਾ ਦਿੱਤਾ ਗਿਆ ਸੀ। ਇਸ ਯੋਧੇ ਦਾ ਜਨਮ 28 ਸਤੰਬਰ, 1907 ਵਿੱਚ ਪਿਤਾ ਕਿਸ਼ਨ ਸਿੰਘ ਦੇ ਘਰ ਮਾਤਾ ਵਿਦਿਆਵਤੀ ਦੀ ਕੁੱਖੋਂ ਚੱਕ ਨੰਬਰ 105 ਬੰਗਾ ਜ਼ਿਲ੍ਹਾ ਲਾਇਲਪੁਰ (ਅਜ਼ਾਦੀ ਤੋਂ ਪਹਿਲਾਂ ਪੰਜਾਬ) ਪਾਕਿਸਤਾਨ ਵਿਚ ਹੋਇਆ। ਭਗਤ ਸਿੰਘ ਦਾ ਪਰਿਵਾਰ ਇਨਕਲਾਬੀ ਸੋਚ ਵਾਲਾ ਸੀ। ਇਨਕਲਾਬ ਦੀ ਗੁੜ੍ਹਤੀ ਉਸ ਨੂੰ ਪਰਿਵਾਰ ਵਿੱਚੋਂ ਹੀ ਮਿਲੀ। ਉਸ ਦੇ ਦਾਦੇ ਅਰਜਨ ਸਿੰਘ ਨੇ 19ਵੀਂ ਸਦੀ ਵਿੱਚ ਚੱਲੀਆਂ ਧਾਰਮਿਕ ਤੇ ਸਮਾਜਕ ਪੁਨਰ ਜਾਗ੍ਰਤੀ ਦੀਆਂ ਲਹਿਰਾਂ ਵਿੱਚ ਸਰਗਰਮੀ ਨਾਲ ਹਿੱਸਾ ਲਿਆ। ਉਸ ਦੇ ਪਿਤਾ ਕਿਸ਼ਨ ਸਿੰਘ ਕਾਂਗਰਸ ਦਾ ਸਰਗਰਮ ਮੈਂਬਰ ਸਨ। ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਸਨ, ਜਿਨ੍ਹਾਂ ਦੀ ਅਗਵਾਈ ਹੇਠ 'ਪੱਗੜੀ ਸੰਭਾਲ ਜੱਟਾ' ਨਾਂ ਦੀ ਲਹਿਰ ਚੱਲ ਰਹੀ ਸੀ। ਇਸ ਲਹਿਰ ਦੀ ਚੜ੍ਹਾਈ ਹੁੰਦਿਆਂ ਵੇਖ ਅੰਗਰੇਜ਼ੀ ਸਰਕਾਰ ਬੁਖਲਾ ਗਈ ਅਤੇ ਨਤੀਜੇ ਵਜੋਂ ਉਨ੍ਹਾਂ ਨੂੰ 2 ਜੂਨ 1907 ਨੂੰ ਜਲਾਵਤਨ ਕਰ ਕੇ ਰੰਗੂਨ ਭੇਜ ਦਿੱਤਾ ਗਿਆ। ਅੰਤ ਉਹ ਡਲਹੌਜ਼ੀ ਵਿਖੇ ਆਜ਼ਾਦੀ ਵਾਲੇ ਦਿਨ ਚੱਲ ਵਸੇ। ਅਜਿਹੇ ਅਣਖੀਲੇ ਸੰਗਰਾਮੀਆਂ ਦੇ ਪਰਿਵਾਰ ਵਿੱਚੋਂ ਇਨਕਲਾਬ ਦੀ ਪਾਹੁਲ ਭਗਤ ਸਿੰਘ ਨੂੰ ਬਚਪਨ ਵਿੱਚ ਹੀ ਮਿਲ ਗਈ ਸੀ।

13 ਅਪਰੈਲ, 1919 ਨੂੰ ਵਿਸਾਖੀ ਵਾਲੇ ਦਿਨ ਅੰਮ੍ਰਿਤਸਰ ਦੇ ਜਲ੍ਹਿਆਂਵਾਲੇ ਬਾਗ ਦੀ ਘਟਨਾ ਦਾ ਭਗਤ ਸਿੰਘ 'ਤੇ ਗਹਿਰਾ ਪ੍ਰਭਾਵ ਪਿਆ। ਇਸ ਘਟਨਾ ਨਾਲ ਪੂਰਾ ਹਿੰਦੁਸਤਾਨ ਕੰਬ ਉਠਿਆ। ਦੇਸ਼ ਭਰ ਵਿੱਚ ਕ੍ਰਾਂਤੀ ਦੀ ਅੱਗ ਭੜਕ ਗਈ। ਉਸ ਸਮੇਂ ਭਗਤ ਸਿੰਘ ਦੀ ਉਮਰ 12 ਸਾਲ ਸੀ। ਇਸ ਘਟਨਾ ਤੋਂ ਬਾਅਦ ਉਨ੍ਹਾਂ ਜਲ੍ਹਿਆਂਵਾਲੇ ਬਾਗ ਦੀ ਖ਼ੂਨ ਨਾਲ ਲਥਪਥ ਧਰਤੀ ਦੀ ਸਹੁੰ ਖਾਧੀ ਕਿ ਅੰਗਰੇਜ਼ ਹਕੂਮਤ ਦੀ ਉਹ ਇੱਟ ਨਾਲ ਇੱਟ ਖੜਕਾ ਦੇਵੇਗਾ ਅਤੇ ਭਾਰਤ ਦੇਸ਼ ਨੂੰ ਬਰਤਾਨਵੀ ਰਾਜ ਤੋਂ ਆਜ਼ਾਦ ਕਰਵਾਵੇਗਾ। ਇਸ ਮਕਸਦ ਲਈ ਉਨ੍ਹਾਂ ਨੈਸ਼ਨਲ ਕਾਲਜ ਦੀ ਪੜ੍ਹਾਈ ਛੱਡ ਕੇ 'ਨੌਜਵਾਨ ਭਾਰਤ ਸਭਾ' ਦੀ ਸਥਾਪਨਾ ਕੀਤੀ ਅਤੇ ਇਸ ਲਹਿਰ ਵਿੱਚ ਸਰਗਰਮ ਹੋਣ ਦਾ ਫੈਸਲਾ ਕਰ ਲਿਆ। ਭਗਤ ਸਿੰਘ ਨੂੰ ਇਨਕਲਾਬੀ ਸਾਹਿਤ ਨਾਲ ਸਬੰਧਤ ਕਿਤਾਬਾਂ ਪੜ੍ਹਨ ਦੀ ਰੁਚੀ ਸੀ। ਉਨ੍ਹਾਂ ਦੀ ਨਿੱਜੀ ਲਾਇਬਰੇਰੀ ਇਨਕਲਾਬੀ ਸਾਹਿਤ ਨਾਲ ਭਰੀ ਹੋਈ ਸੀ। ਭਗਤ ਸਿੰਘ ਦਾ ਮੇਲ ਉਸ ਸਮੇਂ ਬੀ.ਕੇ. ਦੱਤ, ਚੰਦਰ ਸ਼ੇਖਰ ਆਜ਼ਾਦ, ਜੈ ਦੇਵ ਕਪੂਰ, ਸ਼ਿਵ ਵਰਮਾ, ਵਿਜੇ ਕੁਮਾਰ ਸਿਨਹਾ ਆਦਿ ਇਨਕਲਾਬੀਆਂ ਨਾਲ ਹੋਇਆ। ਉਨ੍ਹਾਂ ਦਾ ਇਕੋ ਇਕ ਮਕਸਦ ਦੇਸ਼ ਨੂੰ ਬਰਤਾਨਵੀ ਹਕੂਮਤ ਤੋਂ ਆਜ਼ਾਦ ਕਰਾਉਣਾ ਸੀ।

1928 ਵਿਚ ਸ. ਭਗਤ ਸਿੰਘ ਨੇ ਹਿੰਦੋਸਤਾਨ ਰਿਪਬਲੀਕਨ ਐਸੋਸੀਏਸ਼ਨ ਨਾਲ ਮਿਲ ਕੇ ਅੰਗਰੇਜ਼ ਸਰਕਾਰ ਖਿਲਾਫ ਕ੍ਰਾਂਤੀਕਾਰੀ ਗਤੀਵਿਧੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਜਿਸ ਤੋਂ ਬਾਅਦ ਉਨ੍ਹਾਂ ਦਾ ਨਾਮ ਦੁਨੀਆਂ ਭਰ ਦੇ ਕ੍ਰਾਂਤੀਕਾਰੀਆਂ ਦੀ ਜ਼ੁਬਾਨ 'ਤੇ ਚੜ੍ਹ ਗਿਆ ਸੀ। ਫਿਰ 1928 ਵਿਚ ਸੱਤ ਮੈਂਬਰੀ ਸਾਇਮਨ ਕਮੀਸ਼ਨ ਭਾਰਤ ਆਇਆ। 30 ਅਕਤੂਬਰ ਨੂੰ ਜਦੋਂ ਇਹ ਲਾਹੌਰ ਪੁੱਜਾ ਤਾਂ ਅੰਗਰੇਜ਼ ਸਰਕਾਰ ਖਿਲਾਫ਼ ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਨੇ ਭਗਤ ਸਿੰਘ ਤੇ ਹੋਰ ਸਾਥੀਆਂ ਸਮੇਤ ਸ਼ਾਂਤੀਪੂਰਨ ਪ੍ਰਦਰਸ਼ਨ ਕੀਤਾ ਅਤੇ ਸਾਈਮਨ ਕਮੀਸ਼ਨ ਵਾਪਸ ਜਾਓ ਦੇ ਨਾਅਰੇ ਵੀ ਲਗਾਏ ਗਏ ਤਾਂ ਐੱਸਐੱਸਪੀ ਸਕਾਟ ਨੇ ਇਸ ਭੀੜ 'ਤੇ ਡਾਂਗਾਂ ਵਰ੍ਹਾਈਆਂ ਜਿਸ ਵਿਚ ਲਾਲਾ ਲਾਜਪਤ ਰਾਏ ਗੰਭੀਰ ਰੂਪ ਵਿਚ ਜ਼ਖ਼ਮੀ ਹੋਏ ਅਤੇ ਅੰਤ 17 ਨੰਵਬਰ 1928 ਨੂੰ ਸਵਰਗਵਾਸ ਹੋ ਗਏ। ਇਸ ਪਿੱਛੋਂ ਭਗਤ ਸਿੰਘ ਨੇ ਪਹਿਲਾਂ ਲਾਹੌਰ ਵਿੱਚ ਸਕਾਟ ਦੀ ਥਾਂ ਸਾਂਡਰਸ ਦਾ ਕਤਲ ਕੀਤਾ ਤੇ ਫਿਰ ਦਿੱਲੀ ਦੀ ਸੈਂਟਰਲ ਅਸੈਂਬਲੀ ਵਿੱਚ ਬਟੁਕੇਸ਼ਵਰ ਦੱਤ ਨਾਲ ਮਿਲ ਕੇ ਬੰਬ ਧਮਾਕਾ ਕੀਤਾ, ਇਸ ਧਮਾਕੇ ਦਾ ਮਕਸਦ ਕੋਈ ਨੁਕਸਾਨ ਕਰਨਾ ਨਹੀਂ ਸੀ ਸਗੋਂ ਅੰਗਰੇਜ਼ ਸਰਕਾਰ ਵਿੱਚ ਡਰ ਦਾ ਮਹੌਲ ਪੈਦਾ ਕਰਨਾ ਸੀ। ਭਗਤ ਸਿੰਘ ਤੇ ਬਟੁਕੇਸ਼ਵਰ ਦੱਤ ਨੇ ਇਨਕਲਾਬ ਜ਼ਿੰਦਾਬਾਦ ਦਾ ਨਾਅਰੇ ਲਗਾਉਂਦਿਆਂ ਗ੍ਰਿਫ਼ਤਾਰੀ ਦੇ ਦਿੱਤੀ। ਦੋਵਾਂ ਖਿਲਾਫ ਸੈਂਟਰਲ ਅਸੈਂਬਲੀ ਵਿੱਚ ਬੰਬ ਸੁੱਟਣ ਸਬੰਧੀ ਕੇਸ ਚੱਲਿਆ। ਸੁਖਦੇਵ ਤੇ ਰਾਜਗੁਰੂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। 7 ਅਕਤੂਬਰ 1930 ਨੂੰ ਭਗਤ ਸਿੰਘ, ਸੁਖਦੇਵ ਤੇ ਰਾਜਗੁਰੂ ਨੂੰ ਫਾਂਸੀ ਦੀ ਸਜ਼ਾ ਦਾ ਫੈਸਲਾ ਸੁਣਾਇਆ ਗਿਆ ਜਦਕਿ ਬਟੁਕੇਸ਼ਵਰ ਦੱਤ ਨੂੰ ਉਮਰ ਕੈਦ ਦੀ ਸਜ਼ਾ ਹੋਈ। ਭਗਤ ਸਿੰਘ ਨੂੰ ਕਿਤਾਬਾਂ ਪੜ੍ਹਨ ਦਾ ਬੇਹੱਦ ਸ਼ੌਕ ਸੀ। ਉਨ੍ਹਾਂ ਨੇ ਜੇਲ੍ਹ ਦਾ ਆਖਰੀ ਵੇਲਾ ਵੀ ਲੈਨਿਨ ਦੀ ਕਿਤਾਬ 'ਰੈਵਾਲਿਊਸ਼ਨਰੀ ਲੈਨਿਨ' ਪੜ੍ਹਦੇ ਹੀ ਬਿਤਾਇਆ।

ਅੰਤ ਅੰਗਰੇਜ਼ ਸਰਕਾਰ ਨੇ ਇੱਕ ਦਿੱਨ ਪਹਿਲਾਂ ਹੀ 23 ਮਾਰਚ 1931 ਨੂੰ ਇਸ ਕ੍ਰਾਂਤੀਕਾਰੀ ਯੋਧੇ ਭਗਤ ਸਿੰਘ ਅਤੇ ਦੋ ਸਾਥੀਆਂ ਰਾਜਗੁਰੂ, ਸੁਖਦੇਵ ਨੂੰ ਫ਼ਾਂਸੀ 'ਤੇ ਲਟਕਾ ਦਿੱਤਾ। ਅੰਗਰੇਜ਼ ਸਰਕਾਰ ਨੇ ਲਾਸ਼ਾਂ ਵਾਰਸਾਂ ਹਵਾਲੇ ਕਰਨ ਦੀ ਥਾਂ ਜੇਲ੍ਹ ਦੇ ਪਿਛਲੇ ਰਸਤਿਉਂ ਬੋਰੀਆਂ ਵਿਚ ਪਾ ਕੇ ਫਿਰੋਜ਼ਪੁਰ ਵੱਲ ਲੈ ਗਏ ਤੇ ਸਤਲੁਜ ਕੰਢੇ ਮਿੱਟੀ ਦਾ ਤੇਲ ਪਾ ਕੇ ਵੱਢੀਆਂ ਟੁੱਕੀਆਂ ਲਾਸ਼ਾਂ ਦਾ ਦਾਹ ਸੰਸਕਾਰ ਕੀਤਾ ਗਿਆ। ਪਿੰਡ ਦੇ ਲੋਕ ਜਦੋਂ ਘਟਨਾ ਸਥਾਨ 'ਤੇ ਪਹੁੰਚੇ ਤਾਂ ਅੰਗਰੇਜ਼ ਸੈਨਿਕਾਂ ਨੇ ਤਿੰਨਾਂ ਸ਼ਹੀਦਾਂ ਦੀਆਂ ਅੱਧ ਸੜੀਆਂ ਲਾਸ਼ਾਂ ਨੂੰ ਸਤਲੁਜ ਨਦੀ ਵਿੱਚ ਸੁੱਟ ਦਿੱਤਾ ਅਤੇ ਆਪ ਉਥੋਂ ਭੱਜ ਗਏ। ਪਿੰਡ ਵਾਲਿਆਂ ਨੇ ਉਨ੍ਹਾਂ ਦੀਆਂ ਲਾਸ਼ਾਂ ਦੇ ਟੁਕੜਿਆਂ ਨੂੰ ਇਕੱਠਾ ਕਰਕੇ ਬਾਕਾਇਦਾ ਢੰਗ ਨਾਲ ਦਾਹ ਸੰਸਕਾਰ ਕੀਤਾ।

**ਮੋਬਾ: 9463680877**

# ਤਾਰਾ ਸਿੰਘ ਅਨਜਾਣ ਅਤੇ ਜਗਦੀਸ਼ ਸਿੰਘ ਵਰਿਆਮ ਜੀ ਦੀ ਯਾਦ ਵਿੱਚ ਮੇਲਾ



30 ਅਪ੍ਰੈਲ 2023 ਨੂੰ ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਨਾਮਧਾਰੀ ਕਲੋਨੀ ਵਿੱਚ ਤਾਰਾ ਸਿੰਘ ਅਨਜਾਣ ਤੇ ਬੀਬੀ ਜਸਪਾਲ ਕੌਰ ਅਤੇ ਸ੍ਰ. ਜਗਦੀਸ਼ ਸਿੰਘ ਵਰਿਆਮ ਤੇ ਬੀਬੀ ਬਖਸ਼ੀਸ਼ ਕੌਰ ਦੀ ਯਾਦ ਵਿੱਚ ਉਨ੍ਹਾਂ ਦੇ ਪਰਿਵਾਰ ਵਲੋਂ ਮੇਲਾ ਕਰਵਾਇਆ ਗਿਆ।

ਮੇਲੇ ਦੀ ਸ਼ੁਰੂਆਤ ਦਿੱਲੀ ਦੇ ਖ਼ੁਹੀ ਵਾਲੇ ਜਥੇ ਨੇ ਆਸਾ ਦੀ ਵਾਰ ਨਾਲ ਕੀਤੀ ਅਤੇ ਉਨ੍ਹਾਂ ਤੋਂ ਬਾਅਦ ਜਥੇਦਾਰ ਨਿਸ਼ਾਨ ਸਿੰਘ ਜੀ ਨੇ ਜਪੁਜੀ ਸਾਹਿਬ ਦੀ ਤੁਕ :

ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ॥

ਟੇਕ ਲੈ ਬਹੁਤ ਹੀ ਪ੍ਰਭਾਵਸ਼ਾਲੀ ਦੀਵਾਨ ਲਾਇਆ। ਜਥੇਦਾਰ ਜੀ ਨੇ ਇਸ ਤੁਕ ਦੀ ਸਾਰਥਕਤਾ ਨੂੰ ਸਿੱਧ ਕਰਦੇ ਹੋਏ ਬਹੁਤ ਸਾਰੇ ਪ੍ਰਮਾਣ ਦਿੱਤੇ ਅਤੇ ਸੰਗਤ ਨੂੰ ਸੰਬੋਧਨ ਹੁੰਦਿਆ ਵਿਆਖਿਆ ਕੀਤੀ ਕਿ ਅਨੁਸ਼ਾਸ਼ਨ ਤੇ ਸਿੱਖਿਆ, ਸਿੱਖਣ ਦੀ ਲਾਲਸਾ ਪੈਦਾ ਕਰ ਸਕਦੀ ਹੈ ਤੇ ਬੰਦੇ ਨੂੰ ਹੋਰ ਸਿੱਖਣ ਦੀ ਲਾਲਸਾ ਪੈਦਾ ਕਰੀ ਰਖਣੀ ਚਾਹੀਦੀ ਹੈ। ਆਪਣੇ ਆਪ ਨੂੰ ਪੜ੍ਹਦੇ ਰਹਿਣਾ ਚਾਹੀਦਾ ਹੈ ਤੇ ਗੁਰੂ ਦੇ ਅਨੁਸ਼ਾਸ਼ਨ ਨੂੰ ਮੰਨਣਾ ਚਾਹੀਦਾ ਹੈ। ਆਪਣੇ ਆਪ ਨੂੰ ਅੱਗੇ ਨਹੀਂ ਲਿਆਉਣਾ ਚਾਹੀਦਾ ਨਹੀਂ ਤਾਂ ਅਹੰਕਾਰ ਆ ਜਾਂਦਾ ਹੈ 'ਤੇ ਮਨੁੱਖ ਦਾ ਨਾਸ ਹੋ ਸਕਦਾ ਹੈ। ਉਸ ਨੂੰ ਹਮੇਸ਼ਾ ਗੁਰੂ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਤੇ ਸਾਦਗੀ ਨਾਲ ਰਹਿਣਾ ਚਾਹੀਦਾ ਹੈ।

ਜਥੇਦਾਰ ਜੀ ਨੇ ਸ. ਤਾਰਾ ਸਿੰਘ ਅਨਜਾਣ ਜੀ ਨੂੰ ਯਾਦ ਕਰਦਿਆਂ ਉਨ੍ਹਾਂ ਦੀ ਸਾਦਗੀ ਅਤੇ ਬੌਧਿਕਤਾ ਦੀ ਗੱਲ ਕੀਤੀ ਅਤੇ ਨਾਲ ਹੀ ਇਹ ਵੀ ਸਾਂਝਾ ਕੀਤਾ ਕਿ ਅਨਜਾਣ ਜੀ ਸਤਿਗੁਰੂ ਜੀ ਦੇ ਅਨੁਸ਼ਾਸ਼ਨ ਵਿੱਚ ਰਹਿ ਕੇ ਆਪਣੇ ਕਾਰਜ ਖੇਤਰ ਵਿਚ ਵੀ ਬਹੁਤ ਉੱਚੀਆਂ ਪਦਵੀਆਂ ਤੇ ਰਹੇ ਅਤੇ ਸਾਨੂੰ ਵੀ ਉਨ੍ਹਾਂ ਦੇ ਜੀਵਨ ਤੇ ਅਨੁਸ਼ਾਸਨ ਤੋਂ ਸਿਖਿਆ ਲੈਣ ਦੀ ਜਰੂਰਤ ਹੈ।

ਜਥੇਦਾਰ ਜੀ ਨੇ ਸ. ਜਗਦੀਸ਼ ਸਿੰਘ ਵਰਿਆਮ ਜੀ ਨੂੰ ਯਾਦ ਕਰਦਿਆਂ ਕਿਹਾ ਕਿ ਉਨ੍ਹਾਂ ਦਾ 'ਵਰਿਆਮ' ਨੂੰ ਸ਼ੁਰੂ ਕਰਨ ਤੇ ਉਨ੍ਹਾਂ ਵਿੱਚ ਲਿਖੇ ਲੇਖ ਅੱਜ ਵੀ ਨਾਮਧਾਰੀ ਨੌਜਵਾਨਾਂ ਨੂੰ ਉੱਚੀਆਂ ਸੁੱਚੀਆਂ ਨਾਮਧਾਰੀ ਸ਼ਖ਼ਸੀਅਤਾਂ ਦੇ ਦਰਸ਼ਨ ਕਰਵਾ ਦੇਂਦੇ ਹਨ ਤੇ ਇਕ ਤਰ੍ਹਾਂ ਉਨ੍ਹਾਂ ਦੇ ਜੀਵਨ ਚੋਂ ਸਿੱਖਣ ਨੂੰ ਮਿਲਦਾ ਹੈ ਤੇ ਮਾਣ ਹੁੰਦਾ ਹੈ। ਜਥੇਦਾਰ ਜੀ ਨੇ 'ਵਰਿਆਮ' ਵਿੱਚ ਲਿਖੇ ਉਨ੍ਹਾਂ ਦੇ ਲੇਖ 'ਤੇ ਢੋਲਕੀ ਵਜਦੀ ਰਹੀ', ਦਾ ਖਾਸ ਜ਼ਿਕਰ ਕੀਤਾ ਤੇ ਨਾਲ ਹੀ ਇਹ ਵੀ ਜ਼ਿਕਰ ਕੀਤਾ ਕਿ ਜੋ ਵਿਰਕ ਸਾਹਿਬ ਦੀਆਂ ਕਿਤਾਬਾਂ ਆਈਆਂ ਹਨ ਉਹ ਵੀ ਵਰਿਆਮ ਰਾਹੀਂ ਹੀ ਰਸਤਾ ਤੈਅ ਕਰਕੇ ਆਈਆਂ ਹਨ। ਉਹਨਾਂ ਨੇ ਵਰਿਆਮ ਰਾਹੀਂ ਹੀ ਗੈਰ ਨਾਮਧਾਰੀਆਂ ਨੂੰ ਨਾਮਧਾਰੀ ਜੀਵਨ ਜਾਂਚ ਅਤੇ ਇਤਿਹਾਸ ਨਾਲ ਜਾਣੂ ਕਰਵਾਇਆ ਸੀ। ਜਥੇਦਾਰ ਜੀ ਨੇ ਆਪਣੇ ਦੀਵਾਨ ਦਾ ਅਤੇ ਦੋਵਾਂ ਨਾਮਧਾਰੀ ਬੁਧੀ ਜੀਵੀਆਂ ਦੀ ਜ਼ਿੰਦਗੀ ਤੋਂ ਸਿਖਦੇ ਰਹਿਣ ਦੀ ਸੰਗਤ ਨੂੰ ਗੁਜਾਰਿਸ਼ ਕੀਤੀ ਤੇ ਉਨ੍ਹਾਂ ਨੂੰ ਵੀ ਸੇਧ ਦੇਂਦੇ ਰਹਿਣ ਲਈ ਧੰਨਵਾਦ ਕੀਤਾ।

ਸਟੇਜ ਤੋਂ ਹੁਣ ਸ. ਤਾਰਾ ਸਿੰਘ ਅਨਜਾਣ ਜੀ ਦੇ ਛੋਟੇ ਸਪੁੱਤਰ ਸ. ਅਜੀਤ ਸਿੰਘ ਨੇ ਉਨ੍ਹਾਂ ਨੂੰ ਯਾਦ ਕਰਦਿਆਂ 2018 ਜਨਵਰੀ ਵਿਚ ਭਾਰਤ ਫੇਰੀ ਦੌਰਾਨ ਕੀਤੀ ਤਾਕੀਦ ਯਾਦ ਕੀਤੀ ਕਿ ਪੋਤਰੇ ਵੀ ਨਾਮਧਾਰੀ ਹੋਣੇ ਚਾਹੀਦੇ ਹਨ ਤੇ ਜਦੋਂ ਉਹਨੇ ਇਸ ਦੇ ਜਵਾਬ ਵਿਚ ਉਨ੍ਹਾਂ ਨੂੰ ਕਿਹਾ ਕਿ ਉਨ੍ਹਾਂ ਦੇ ਸਾਰੇ ਪੋਤਰੇ ਨਾਮਧਾਰੀ ਹੀ ਹਨ ਤਾਂ ਉਨਾਂ ਵਾਪਿਸ ਸਵਾਲ ਕੀਤਾ "ਮੇਰੇ ਨਹੀਂ ਤੇਰੇ।" ਇਸ ਗੱਲ ਰਾਹੀਂ ਸ. ਅਜੀਤ ਸਿੰਘ ਨੇ ਸੰਗਤ ਨੂੰ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਭਰਪੂਰ ਜਿੰਦਗੀ ਜਿਊਣ ਵਾਲੇ ਆਪਣੇ ਤੱਕ ਹੀ ਨਹੀਂ ਆਪਣੇ ਤੋਂ ਤੀਜੀ ਪੀੜ੍ਹੀ ਤਕ ਉਸ ਜਿੰਦਗੀ ਨੂੰ ਲੈ ਕੇ ਜਾਣ ਵਿਚ ਵਿਸ਼ਵਾਸ ਰੱਖਦੇ ਹਨ।

ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸ. ਤਾਰਾ ਸਿੰਘ ਅਨਜਾਣ ਜੀ ਨੂੰ ਯਾਦ ਕਰਦਿਆਂ ਦੱਸਿਆ ਕਿ ਉਹਨਾਂ 1992 ਤੋਂ ਲੈ ਕੇ ਆਪਣੇ ਆਖੀਰੀ ਸਮੇਂ ਤਕ ਸਤਿਜੁਗ ਲਈ ਲੇਖ ਵੀ ਲਿਖੇ ਤੇ ਸੰਪਾਦਕੀ ਵੀ ਕੀਤੀ। ਨਾਲ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦੇ ਪਾਤਰ ਵੀ ਰਹੇ ਤੇ ਨਾਮਧਾਰੀ ਨਿਤਨੇਮ ਦੀ ਭੂਮਿਕਾ ਵੀ ਲਿਖੀ। ਹੰਸਪਾਲ ਜੀ ਨੇ ਇਹ ਵੀ ਸੰਗਤਾਂ ਨਾਲ ਸਾਂਝਾ ਕੀਤਾ ਕਿ ਜਿਹੜੀ ਪੰਜਾਬੀ ਕਾਂਨਫਰੰਸ ਚੰਡੀਗੜ੍ਹ ਵਿੱਚ ਹੋਈ ਸੀ ਉਸਦਾ ਬੀਜ ਵੀ ਅਨਜਾਣ ਜੀ ਨੇ ਹੀ ਬੀਜਿਆ ਸੀ ਭਾਵੇਂ ਉਹ ਆਪ ਇਸ ਵਿੱਚ ਸ਼ਾਮਲ ਨਹੀਂ ਸਨ ਹੋ ਸਕੇ।

ਸ. ਗੁਰਭੇਜ ਸਿੰਘ ਗੁਰਾਇਆ ਨੇ 'ਵਰਿਆਮ' ਜੀ ਨਾਲ ਉਹਨਾਂ ਦੇ ਪਰਿਵਾਰ ਦੀਆਂ ਨੇੜਲੀਆਂ ਗੱਲਾਂ ਸਾਂਝੀਆਂ ਕਰਦੇ ਹੋਏ ਇਹ ਗੱਲ ਦੱਸੀ ਕਿ ਜਿਹੜਾ ਸੰਤ ਤਰਨ ਸਿੰਘ ਵਹਿਮੀ ਸਨਮਾਨ ਹਰਿਆਣਾ ਸਰਕਾਰ ਦੇਂਦੀ ਹੈ ਉਹ ਅਸਲ ਵਿੱਚ ਵਰਿਆਮ ਜੀ ਵਲੋਂ ਉਨ੍ਹਾਂ ਦੇ ਤਾਇਆ ਜੀ ਅਤੇ ਪਿਤਾ ਜੀ ਨੂੰ ਤਾਕੀਦ ਕਰਕੇ ਸ਼ੁਰੂ ਕਰਵਾਇਆ ਗਿਆ ਸੀ।

ਸ. ਤਾਰਾ ਸਿੰਘ ਅਨਜਾਣ ਜੀ ਦੇ ਪੋਤਰੇ ਤੇ ਸ. ਜਗਦੀਸ਼ ਸਿੰਘ ਵਰਿਆਮ ਜੀ ਦੇ ਦੋਹਤਰੇ ਸ੍ਰ. ਅਕਸਵੀਰ ਸਿੰਘ ਸੱਗੂ ਨੇ ਆਈ ਸੰਗਤ ਦਾ ਧੰਨਵਾਦ ਕੀਤਾ। ਸੇਵਾਦਾਰਾਂ ਦਾ ਸ਼ੁਕਰੀਆ ਕੀਤਾ। ਮਹੰਤ ਪ੍ਰੀਤਮ ਸਿੰਘ ਜੀ ਦੀ ਅਗਵਾਈ ਵਿਚ ਨੌਵੇਂ ਮਹੱਲੇ ਦੇ ਸਲੋਕ ਪੜ੍ਹ ਕੇ ਪਾਠਾਂ ਦੇ ਭੋਗ ਪਾਏ ਗਏ।

**-ਤੇਜਵੰਤ ਸਿੰਘ ਸੱਗੂ**

– ਅਮਰਜੀਤ ਚੰਦਨ

# ਮਹਾਰਾਜਾ ਰਣਜੀਤ ਸਿੰਘ ਦੀਆਂ ਪੋਤਰੀਆਂ ਮਹਾਰਾਜਾ ਦਲੀਪ ਸਿੰਘ ਦੀਆਂ ਧੀਆਂ



ਅੰਗਰੇਜ਼ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਪੁੱਤਰ ਅਤੇ ਪੰਜਾਬ ਦੇ ਆਖ਼ਰੀ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਲੈ ਗਏ ਸਨ ਜਿੱਥੇ ਉਹ ਅੰਗਰੇਜ਼ ਸਰਕਾਰ ਦੀ ਨਜ਼ਰਸਾਨੀ ਵਿਚ ਪਲਿਆ ਤੇ ਜਵਾਨ ਹੋਇਆ। ਉਸ ਨੇ 1864 ਵਿਚ ਬੰਬਾ ਮੂਲਰ ਨਾਲ ਵਿਆਹ ਕੀਤਾ। ਬੰਬਾ ਜਰਮਨ ਬੈਂਕਰ ਲੁਡਵਿਗ ਮੂਲਰ ਅਤੇ ਈਥੋਪੀਅਨ ਮੂਲ ਦੀ ਸੋਫੀਆ ਦੀ ਧੀ ਸੀ। ਸੋਫੀਆ ਦੇ ਖਾਨਦਾਨ ਨੇ ਗੁਲਾਮੀ ਹੰਢਾਈ ਸੀ। ਉਨ੍ਹਾਂ ਦੇ ਸੱਤ ਧੀਆਂ ਪੁੱਤਰ ਸਨ। ਸਭ ਤੋਂ ਵੱਡੇ ਪੁੱਤਰ ਦੀ ਜਨਮ ਤੋਂ ਇਕ ਦਿਨ ਬਾਅਦ ਮੌਤ ਹੋ ਗਈ। ਤਿੰਨ ਪੁੱਤਰ ਇਹ ਸਨ: (1) ਵਿਕਟਰ ਐਲਬਰਟ ਜੈ ਦਲੀਪ ਸਿੰਘ (1866–1918), (2) ਫਰੈਡਰਿਕ ਵਿਕਟਰ ਦਲੀਪ ਸਿੰਘ (1808–1926), (3) ਐਲਬਰਟ ਐਡਵਰਡ ਅਲੈਗਜੈਂਡਰ ਦਲੀਪ ਸਿੰਘ (1879–1893); ਤਿੰਨ ਧੀਆਂ ਸਨ: (1) ਬੰਬਾ ਸੋਫ਼ੀਆ ਜਿੰਦਾਂ ਦਲੀਪ ਸਿੰਘ (1869–1957), (2) ਕੈਥਰੀਨ ਹਿਲਡਾ ਦਲੀਪ ਸਿੰਘ (1871–1942), (3) ਸੋਫ਼ੀਆ ਅਲਗਜੈਂਡਰਾ ਦਲੀਪ ਸਿੰਘ (1879–1893: ਕੁਝ ਸਰੋਤਾਂ ਅਨੁਸਾਰ ਇਸ ਰਾਜਕੁਮਾਰੀ ਦੇ ਨਾਂ ਵਿਚ 'ਜਿੰਦਾਂ' ਸ਼ਬਦ ਸੀ ਪਰ ਇਸ ਦੇ ਵੇਰਵੇ ਨਹੀਂ ਮਿਲਦੇ)। ਇਨ੍ਹਾਂ ਸ਼ਹਿਜ਼ਾਦਿਆਂ ਅਤੇ ਸ਼ਹਿਜ਼ਾਦੀਆਂ ਦੀਆਂ ਰਗਾਂ ਵਿਚ ਤਿੰਨ ਤਰ੍ਹਾਂ ਦਾ ਖ਼ੂਨ ਸੀ: ਪੰਜਾਬੀ, ਜਰਮਨ ਤੇ ਅਫਰੀਕੀ। ਧੀਆਂ ਆਪਣੇ ਪਹਿਲੇ ਨਾਵਾਂ ਦੇ ਪਹਿਲੇ ਸ਼ਬਦਾਂ ਤੋਂ ਜਾਣੀਆਂ ਜਾਂਦੀਆਂ ਹਨ ਅਰਥਾਤ (1) ਸ਼ਹਿਜ਼ਾਦੀ ਬੰਬਾ, (2) ਸ਼ਹਿਜ਼ਾਦੀ ਕੈਥਰੀਨ ਤੇ (3) ਸ਼ਹਿਜ਼ਾਦੀ ਸੋਫ਼ੀਆ।

ਮਹਾਰਾਜਾ ਦਲੀਪ ਸਿੰਘ ਬੰਬਾ ਨੇ ਪਹਿਲੀ ਪਤਨੀ ਬੰਬਾ ਮੂਲਰ ਦੀ 1887 ਵਿਚ ਮੌਤ ਤੋਂ ਬਾਅਦ ਦੂਜਾ ਵਿਆਹ ਐਡਾ ਡਗਲਸ ਵੈਦਰਹਿਲ ਨਾਲ ਕੀਤਾ। ਇਸ ਵਿਆਹ ਤੋਂ ਦੋ ਹੋਰ ਧੀਆਂ ਜੰਮੀਆਂ (1) ਸ਼ਹਿਜ਼ਾਦੀ ਪੌਲੀਨ ਅਲੈਂਗਜੈਂਡਰਾ ਦਲੀਪ ਸਿੰਘ ਅਤੇ (2) ਸ਼ਹਿਜ਼ਾਦੀ ਐਡਾ ਆਇਰੀਨ ਬੈਰਲ ਦਲੀਪ ਸਿੰਘ।

ਮਹਾਰਾਜਾ ਦਲੀਪ ਸਿੰਘ ਦੀਆਂ ਧੀਆਂ ਦੇ ਜੀਵਨ ਦੀ ਖ਼ਾਸ ਗੱਲ ਇਹ ਸੀ ਕਿ ਉਹ ਰਾਜਾ-ਰਜਵਾੜਾਸ਼ਾਹੀ ਜੀਵਨ-ਜਾਚ ਤੋਂ ਮੁਤਾਸਿਰ ਨਹੀਂ ਸਨ। ਕੈਥਰੀਨ ਤੇ ਸੋਫ਼ੀਆ ਇੰਗਲੈਂਡ ਵਿਚ ਔਰਤਾਂ ਲਈ ਵੋਟਾਂ ਦਾ ਹੱਕ ਪ੍ਰਾਪਤ ਕਰਨ ਦੀ ਲਹਿਰ ਦੀਆਂ ਆਗੂ ਬਣੀਆਂ। ਸੋਫ਼ੀਆ ਨੇ ਇਸ ਲਹਿਰ ਵਿਚ ਡਟ ਕੇ ਕੰਮ ਕਰਦਿਆਂ ਔਕੜਾਂ ਦਾ ਸਾਹਮਣਾ ਕੀਤਾ ਤੇ ਪ੍ਰਸਿੱਧੀ ਖੱਟੀ।

## ਸ਼ਹਿਜ਼ਾਦੀ ਬੰਬਾ

ਸ਼ਹਿਜ਼ਾਦੀ ਬੰਬਾ ਇੰਗਲੈਂਡ ਦੀ ਔਕਸਫੋਰਡ ਯੂਨੀਵਰਸਿਟੀ ਅਤੇ ਅਮਰੀਕਾ ਦੇ ਇਕ ਮੈਡੀਕਲ ਕਾਲਜ ਵਿਚ ਪੜ੍ਹੀ। ਉਹ ਹੰਗਰੀ ਮੂਲ ਦੀ ਔਰਤ ਮੈਰੀ ਐਨਟੋਨੀ ਗੌਂਟਸਮਾਨ ਨੂੰ ਲੈ ਕੇ ਕਈ ਵਾਰ ਹਿੰਦੋਸਤਾਨ ਆਈ ਅਤੇ ਲਾਹੌਰ, ਸ਼ਿਮਲਾ ਤੇ ਹੋਰ ਸ਼ਹਿਰਾਂ ਵਿਚ ਗਈ। 1915 ਵਿਚ ਬੰਬਾ ਨੇ ਲਾਹੌਰ ਦੇ ਕਿੰਗ ਐਡਵਰਡ ਮੈਡੀਕਲ ਕਾਲਜ ਦੇ ਪ੍ਰਿੰਸੀਪਲ ਡਾ. ਡੇਵਿਡ ਵਾਟਰਜ਼ ਸਦਰਲੈਂਡ ਨਾਲ ਵਿਆਹ ਕੀਤਾ। ਉਸ ਨੇ 1924 ਵਿਚ ਆਪਣੀ ਦਾਦੀ ਮਹਾਰਾਣੀ ਜਿੰਦਾਂ ਦੀਆਂ ਅਸਥੀਆਂ ਨੂੰ ਲਾਹੌਰ ਦਫ਼ਨਾਉਣ ਦਾ ਪ੍ਰਬੰਧ ਕੀਤਾ। 1939 ਵਿਚ ਡਾ. ਸਦਰਲੈਂਡ ਦੀ ਮੌਤ ਹੋ ਗਈ ਪਰ ਬੰਬਾ ਲਾਹੌਰ ਹੀ ਰਹਿੰਦੀ ਰਹੀ। ਉਸ ਦੇ ਘਰ ਦਾ ਨਾਂ 'ਗੁਲਜ਼ਾਰ' ਸੀ। ਉਸ ਨੂੰ ਫੁੱਲ ਖ਼ਾਸ ਕਰਕੇ ਗੁਲਾਬ ਉਗਾਉਣ ਦਾ ਬਹੁਤ ਸ਼ੌਕ ਸੀ। 1947 ਵਿਚ ਪੰਜਾਬ ਦੀ ਵੰਡ ਤੋਂ ਬਾਅਦ ਵੀ ਉਹ ਲਾਹੌਰ ਹੀ ਰਹੀ। ਉਸ ਨੇ 1957 ਵਿਚ ਇਸ ਦੁਨੀਆ ਨੂੰ ਅਲਵਿਦਾ ਕਹੀ। ਉਸ ਨੇ ਕਈ ਤਰ੍ਹਾਂ ਦੇ ਇਤਿਹਾਸਕ ਦਸਤਾਵੇਜ਼, ਤਸਵੀਰਾਂ ਅਤੇ ਹੋਰ ਸਮੱਗਰੀ ਆਪਣੇ ਸਕੱਤਰ ਪੀਰ ਕਰੀਮ ਬਖ਼ਸ਼ ਸੁਪਰਾ ਦੇ ਸਪੁਰਦ ਕਰ ਦਿੱਤੀ।

## ਸ਼ਹਿਜ਼ਾਦੀ ਕੈਥਰੀਨ

ਕੈਥਰੀਨ ਨੂੰ ਤਿੰਨਾਂ ਸ਼ਹਿਜ਼ਾਦੀਆਂ ਵਿਚੋਂ ਸਭ ਤੋਂ ਖ਼ੂਬਸੂਰਤ ਮੰਨਿਆ ਜਾਂਦਾ ਸੀ। ਉਹ ਵੀ ਔਕਸਫੋਰਡ ਯੂਨੀਵਰਸਿਟੀ ਵਿਚ ਪੜ੍ਹੀ। ਉਸ ਨੂੰ ਸੰਗੀਤ ਤੇ ਤੈਰਾਕੀ ਦਾ ਸ਼ੌਕ ਸੀ। ਉਹ ਔਰਤਾਂ ਲਈ ਵੋਟ ਦੇ ਹੱਕ ਮੰਗਣ ਵਾਲੀਆਂ ਸੰਸਥਾਵਾਂ ਫਾਅਸੈੱਟ ਵੋਮੈਨਜ਼ ਸਫਰੇਜ ਗਰੁੱਪ (Fawcett Women's Sufferage Group) ਅਤੇ ਨੈਸ਼ਨਲ ਯੂਨੀਅਨ ਆਫ਼ ਵੋਮੈਨਜ਼ ਸਫਰੇਜ ਸੋਸਾਇਟੀਜ਼ (National Union of Women's Sufferage Societies) ਦੀ ਮੈਂਬਰ ਬਣੀ। 1903 ਵਿਚ ਉਹ ਲਾਹੌਰ ਆਈ ਅਤੇ ਅੰਮ੍ਰਿਤਸਰ, ਕਪੂਰਥਲਾ, ਨਾਭਾ, ਜੀਂਦ, ਪਟਿਆਲਾ, ਡਲਹੌਜ਼ੀ, ਸ਼ਿਮਲਾ ਆਦਿ ਸ਼ਹਿਰਾਂ ਵਿਚ ਵੀ ਗਈ। 1904 ਤੋਂ ਬਾਅਦ ਉਹ ਜ਼ਿਆਦਾ ਕਰਕੇ ਆਪਣੀ ਸਾਥਣ ਲੀਨਾ ਸ਼ੇਫਰ (Lina Schafer) ਨਾਲ ਜਰਮਨੀ ਵਿਚ ਹੀ ਰਹੀ। ਨਾਜ਼ੀ ਰਾਜ ਆਉਣ 'ਤੇ ਇਨ੍ਹਾਂ ਦੋਵਾਂ ਨੇ ਕਈ ਯਹੂਦੀ ਪਰਿਵਾਰਾਂ ਨੂੰ ਇੰਗਲੈਂਡ ਪਹੁੰਚਾਇਆ। 1937 ਵਿਚ ਕੈਥਰੀਨ ਜਰਮਨੀ ਛੱਡ ਸਵਿੱਟਜ਼ਰਲੈਂਡ ਚਲੀ ਗਈ। 1942 ਵਿਚ ਉਹ ਸੋਫ਼ੀਆ ਨੂੰ ਮਿਲਣ ਇੰਗਲੈਂਡ ਗਈ ਸੀ ਜਿੱਥੇ 8 ਨਵੰਬਰ ਨੂੰ ਉਸ ਦਾ ਦੇਹਾਂਤ ਹੋ ਗਿਆ। ਉਸ ਨੇ ਵਸੀਅਤ ਕੀਤੀ ਸੀ ਕਿ ਉਸ ਦੀਆਂ ਅਸਥੀਆਂ ਨੂੰ ਉਸ ਦੀ ਸਾਥਣ ਲੀਨਾ ਸ਼ੇਫਰ (ਜਿਸ ਦੀ ਮੌਤ 1938 ਵਿਚ ਹੋਈ ਸੀ) ਦੀ ਕਬਰ ਦੇ ਕੋਲ ਜਰਮਨੀ ਵਿਚ ਦਫ਼ਨਾਇਆ ਜਾਵੇ।

1997 ਵਿਚ ਉਸ ਦਾ ਇਕ ਬੈਂਕ ਖਾਤਾ ਸਵਿੱਟਜ਼ਰਲੈਂਡ ਦੇ ਬੈਂਕ ਵਿਚ ਲੱਭਾ। ਕਈਆਂ ਨੇ ਉਸ 'ਤੇ ਦਾਅਵਾ ਕੀਤਾ ਪਰ ਅੰਤ ਵਿਚ ਬੈਂਕ ਨੇ ਉਹ ਪੈਸੇ ਉਸ ਦੀ ਵੱਡੀ ਭੈਣ ਬੰਬਾ ਦੇ ਸਕੱਤਰ ਪੀਰ ਕਰੀਮ ਬਖ਼ਸ਼ ਸੁਪਰਾ ਦੇ ਪਰਿਵਾਰ ਨੂੰ ਸੌਂਪ ਦਿੱਤੇ ਕਿਉਂਕਿ ਕੈਥਰੀਨ ਨੇ ਵੱਡੀ ਭੈਣ ਬੰਬਾ ਨੂੰ ਨਾਮਜ਼ਦ ਕੀਤਾ ਸੀ ਅਤੇ ਬੰਬਾ ਆਪਣੀ ਜਾਇਦਾਦ ਪੀਰ ਕਰੀਮ ਬਖ਼ਸ਼ ਸੁਪਰਾ ਨੂੰ ਸੌਂਪ ਗਈ ਸੀ।

## ਸ਼ਹਿਜ਼ਾਦੀ ਸੋਫ਼ੀਆ

ਸ਼ਹਿਜ਼ਾਦੀ ਸੋਫ਼ੀਆ ਨੇ ਆਪਣੀਆਂ ਭੈਣਾਂ 'ਚੋਂ ਸਭ ਤੋਂ ਜ਼ਿਆਦਾ ਪ੍ਰਸਿੱਧੀ ਖੱਟੀ। ਉਸ ਨੇ ਕੈਂਬਰਿਜ ਯੂਨੀਵਰਸਿਟੀ ਵਿਚ ਕੈਮਿਸਟਰੀ ਦੀ ਪੜ੍ਹਾਈ ਕੀਤੀ। ਉਹ 1903 ਅਤੇ 1907 ਵਿਚ ਭਾਰਤ ਆਈ। 1907 ਦੀ ਭਾਰਤ ਯਾਤਰਾ ਦੌਰਾਨ ਉਹ ਕਾਂਗਰਸੀ ਆਗੂਆਂ ਗੋਪਾਲ ਕ੍ਰਿਸ਼ਨ ਗੋਖਲੇ ਅਤੇ ਲਾਲਾ ਲਾਜਪਤ ਰਾਏ ਨੂੰ ਮਿਲੀ। 1909 ਵਿਚ ਉਹ ਔਰਤਾਂ ਲਈ ਵੋਟਾਂ ਦੇ ਹੱਕ ਲਈ ਸੰਘਰਸ਼ ਕਰਨ ਵਾਲੀ ਮਸ਼ਹੂਰ ਆਗੂ ਐਮੇਲੀਨ ਪੈਂਕਹਰਸਟ ਦੀ ਅਗਵਾਈ ਵਾਲੀ ਵੋਮੈਨਜ਼ ਫਰੈਂਚਾਈਜ਼ ਲੀਗ (Women's League) ਦੀ ਮੈਂਬਰ ਬਣ ਗਈ। ਜਥੇਬੰਦੀ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਂਦਿਆਂ ਉਸ ਨੇ ਟੈਕਸ ਦੇਣ ਤੋਂ ਇਨਕਾਰ ਕੀਤਾ। 18 ਨਵੰਬਰ 1910 ਨੂੰ ਉਹ ਐਮੇਲੀਨ ਪੈਂਕਹਰਸਟ ਅਤੇ ਹੋਰ ਕਾਰਕੁਨਾਂ ਨਾਲ ਬਰਤਾਨੀਆ ਦੀ ਸੰਸਦ ਦੇ ਹੇਠਲੇ ਸਦਨ 'ਹਾਊਸ ਆਫ ਕਾਮਨਜ਼' ਵਿਚ ਪ੍ਰਧਾਨ ਮੰਤਰੀ ਨੂੰ ਮਿਲਣ ਗਈ। ਉਸ ਵੇਲੇ ਦੇ ਗ੍ਰਹਿ ਮੰਤਰੀ ਵਿੰਸਟਨ ਚਰਚਿਲ ਨੇ ਉਨ੍ਹਾਂ ਨੂੰ ਉੱਥੋਂ ਬਾਹਰ ਕੱਢਣ ਦੇ ਆਦੇਸ਼ ਦਿੱਤੇ। ਔਰਤਾਂ ਨੇ ਮੁਜ਼ਾਹਰਾ ਕੀਤਾ ਅਤੇ ਪੁਲੀਸ ਕਾਰਵਾਈ ਕਾਰਨ ਕਈ ਔਰਤਾਂ ਜ਼ਖ਼ਮੀ ਹੋ ਗਈਆਂ। ਉਸ ਨੇ ਕਈ ਮੁਜ਼ਾਹਰਿਆਂ ਵਿਚ ਹਿੱਸਾ ਲਿਆ ਤੇ ਵੋਮੈਨਜ਼ ਸੋਸ਼ਲ ਐਂਡ ਪੋਲੀਟੀਕਲ ਲੀਗ ਦੇ ਕਈ ਸਮਾਗਮਾਂ ਦੀ ਪ੍ਰਧਾਨਗੀ ਕੀਤੀ। ਉਸ ਨੇ ਆਪਣੀਆਂ ਕਈ ਵਸਤਾਂ ਔਰਤਾਂ ਦੁਆਰਾ ਟੈਕਸ ਦੇਣ ਦਾ ਵਿਰੋਧ ਕਰਨ ਵਾਲੀ ਜਥੇਬੰਦੀ 'ਵੋਮੈਨਜ਼ ਟੈਕਸ ਰਿਜੈਂਸਟੈਸ ਲੀਗ' ਨੂੰ ਦਾਨ ਵਿਚ ਦਿੱਤੀਆਂ। ਇਸ ਜਥੇਬੰਦੀ ਦਾ ਤਰਕ ਇਹ ਸੀ ਕਿ ਜਦੋਂ ਤਕ ਔਰਤਾਂ ਨੂੰ ਵੋਟ ਪਾਉਣ ਦਾ ਹੱਕ ਨਹੀਂ ਮਿਲਦਾ ਉਹ ਕੋਈ ਟੈਕਸ ਨਹੀਂ ਦੇਣਗੀਆਂ। ਉਹ ਔਰਤਾਂ ਲਈ ਵੋਟ ਦੇ ਹੱਕ ਵਿਚ ਪ੍ਰਕਾਸ਼ਿਤ ਹੋਣ ਨਾਲੇ ਅਖ਼ਬਾਰ 'ਸਫ਼ਰਾਜੈੱਟ– Suffragettee) ਵੀ ਵੇਚਦੀ ਰਹੀ। ਸਰਕਾਰ ਨੇ ਕਈ ਵਾਰ ਜੁਰਮਾਨਾ ਕੀਤਾ ਪਰ ਉਸ ਨੇ ਜੁਰਮਾਨਾ ਦੇਣ ਤੋਂ ਇਨਕਾਰ ਕਰ ਦਿੱਤਾ।

ਪਹਿਲੀ ਆਲਮੀ ਜੰਗ ਦੌਰਾਨ ਉਸ ਨੇ ਜੰਗ ਦਾ ਵਿਰੋਧ ਕੀਤਾ। ਉਸ



**ਘਰ ਜੋ ਢਾਹ ਦਿੱਤਾ ਗਿਆ: ਸ਼ਹਿਜ਼ਾਦੀ ਬੰਬਾ ਦਾ ਲਾਹੌਰ ਸਥਿਤ ਘਰ।**

## ਇਕ ਘਰ ਤੇ ਕਬਰ ਦੀ ਕਹਾਣੀ

ਮਹਾਰਾਜਾ ਦਲੀਪ ਸਿੰਘ ਦੀ ਮੌਤ ਤੋਂ ਬਾਅਦ ਉਸ ਦੀ ਧੀ ਸ਼ਹਿਜ਼ਾਦੀ ਬੰਬਾ ਸਦਰਲੈਂਡ ਨੇ ਸਿੱਖ ਰਾਜ ਦੀ ਰਾਜਧਾਨੀ ਲਾਹੌਰ ਨੂੰ ਆਪਣਾ ਟਿਕਾਣਾ ਬਣਾਇਆ ਜਿੱਥੇ ਉਹ ਆਖ਼ਰੀ ਸਾਹ ਤੱਕ ਰਹੀ। ਉਸ ਨੇ ਲਾਹੌਰ ਦੇ ਮਾਡਲ ਟਾਊਨ ਦੇ ਬਲਾਕ ਏ ਵਿਚ ਬੰਗਲਾ ਨੰਬਰ 104 ਖਰੀਦਿਆ ਅਤੇ ਇਸ ਦਾ ਨਾਂ 'ਗੁਲਜ਼ਾਰ' ਰੱਖਿਆ। ਆਪਣੇ ਉਸੇ ਘਰ ਵਿਚ 10 ਮਾਰਚ 1957 ਨੂੰ 88 ਸਾਲ ਦੀ ਉਮਰ 'ਚ ਉਸ ਦਾ ਦੇਹਾਂਤ ਹੋ ਗਿਆ। ਉਸ ਨੂੰ ਲਾਹੌਰ ਦੀ ਜੇਲ੍ਹ ਰੋਡ ਸਥਿਤ 'ਗੋਰੇ ਕਬਰਸਤਾਨ' ਵਿਚ ਦਫ਼ਨਾਇਆ ਗਿਆ। ਮਰਨ ਤੋਂ ਤਕਰੀਬਨ 15 ਮਹੀਨੇ ਪਹਿਲਾਂ ਉਸ ਨੇ ਬੰਗਲੇ ਸਮੇਤ ਆਪਣੀ ਸਾਰੀ ਜਾਇਦਾਦ ਪੀਰ ਕਰੀਮ ਬਖ਼ਸ਼ ਸੁਪਰਾ ਦੇ ਨਾਂ ਕਰ ਦਿੱਤੀ। 1960 ਵਿਚ ਪਾਕਿਸਤਾਨੀ ਸਰਕਾਰ ਨੇ ਕਰੀਮ ਬਖ਼ਸ਼ ਕੋਲੋਂ ਬੰਬਾ ਦੀਆਂ ਸਾਰੀਆਂ ਬੇਸ਼ਕੀਮਤੀ ਵਸਤਾਂ 14,000 ਪੌਂਡ ਵਿਚ ਖਰੀਦ ਲਈਆਂ। ਇਹ ਸਾਰੀਆਂ ਵਸਤਾਂ ਹੁਣ ਲਾਹੌਰ ਕਿਲ੍ਹੇ ਵਿਚ ਸਿੱਖ ਆਰਟ ਗੈਲਰੀ ਵਿਚ 'ਸ਼ਹਿਜ਼ਾਦੀ ਬੰਬਾ ਸੰਗ੍ਰਹਿ' ਤਹਿਤ ਰੱਖੀਆਂ ਹੋਈਆਂ ਹਨ।

ਅਫ਼ਸੋਸ ਦੀ ਗੱਲ ਇਹ ਹੈ ਕਿ ਉਸ ਦਾ ਬੰਗਲਾ 'ਗੁਲਜ਼ਾਰ' ਅਗਸਤ 2020 ਵਿਚ ਢਾਹ ਢੇਰੀ ਕਰ ਦਿੱਤਾ ਗਿਆ। ਮਹਾਰਾਜਾ ਦਲੀਪ ਸਿੰਘ ਦੀ ਇਸ ਧੀ ਦੀ ਕਬਰ 'ਗੋਰਾ ਕਬਰਸਤਾਨ' ਵਿਚ ਹੈ ਜਿਸ 'ਤੇ ਇਹ ਸ਼ਿਅਰ ਉੱਕਰਿਆ ਹੈ:

ਫ਼ਰਕ-ਏ-ਸ਼ਾਹੀ ਵ ਬੰਦਗੀ ਬਰਖ਼ਾਸਤ ਚੂੰ ਕਜ਼ਾ-ਏ-ਨਵਿਸ਼ਤਾ ਆਇਦ ਪੇਸ਼।।
ਗ਼ਰ ਕਸੇ ਖ਼ਾਕ-ਏ-ਮੁਰਦਾ ਬਾਜ਼ ਕੁਨਦ ਨ ਸ਼ਨਾਸਦ ਤਵਨਗਰ ਅਜ਼ ਦਰਪੇਸ਼।।

ਇਸ ਦਾ ਭਾਵ ਹੈ:

ਰਾਜੇ ਤੇ ਗੁਲਾਮ ਵਿਚਲੇ ਅੰਤਰ ਨੂੰ ਖ਼ਤਮ ਕਰੋ। ਸਾਹਮਣੇ ਆਇਆ ਕਿਸਮਤ ਦਾ ਰੱਬੀ ਫਰਮਾਨ ਹੈ ਇਹ। ਜੇ ਕਿਸੇ ਕਬਰ ਦੀ ਮਿੱਟੀ ਫਰੋਲ ਕੇ ਵੇਖੋ, ਅਮੀਰ ਤੇ ਫ਼ਕੀਰ ਦੀ ਪਛਾਣ ਨਹੀਂ ਹੋਵੇਗੀ।

ਨੇ ਰੈੱਡਕਰਾਸ ਵਿਚ ਨਰਸ ਵਜੋਂ ਕੰਮ ਸ਼ੁਰੂ ਕੀਤਾ ਅਤੇ 1915 ਤੇ 1917 'ਚ ਆਈਸਲਵਰਥ, ਲੰਡਨ ਦੇ ਮਿਲਟਰੀ ਹਸਪਤਾਲ ਵਿਚ ਕੰਮ ਕੀਤਾ। ਉਸ ਨੇ ਪਹਿਲੀ ਆਲਮੀ ਜੰਗ ਵਿਚ ਜ਼ਖ਼ਮੀ ਹੋਏ ਫ਼ੌਜੀਆਂ, ਜਿਨ੍ਹਾਂ ਵਿਚ ਸਿੱਖ ਫ਼ੌਜੀ ਵੀ ਸ਼ਾਮਿਲ ਸਨ, ਦੀ ਦੇਖਭਾਲ ਕੀਤੀ। ਦੰਦਕਥਾ ਹੈ ਕਿ ਸਿੱਖ ਫ਼ੌਜੀਆਂ ਨੂੰ ਵਿਸ਼ਵਾਸ ਹੀ ਨਹੀਂ ਸੀ ਆਉਂਦਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਪੋਤਰੀ ਨਰਸ ਬਣ ਕੇ ਉਨ੍ਹਾਂ ਦੀ ਸੇਵਾ ਕਰ ਰਹੀ ਹੈ। ਸਤੰਬਰ 1919 ਵਿਚ ਉਸ ਨੇ ਭਾਰਤੀ ਫ਼ੌਜੀਆਂ ਨੂੰ ਖਾਣੇ 'ਤੇ ਸੱਦਿਆ। 1918 ਵਿਚ ਇੰਗਲੈਂਡ ਵਿਚ 30 ਸਾਲ ਤੋਂ ਵੱਧ ਉਮਰ ਦੀਆਂ ਔਰਤਾਂ ਨੂੰ ਵੋਟ ਦਾ ਹੱਕ ਮਿਲ ਗਿਆ। 1919 ਵਿਚ ਸੋਫੀਆ ਆਪਣੀ ਭੈਣ ਬੰਬਾ ਨੂੰ ਮਿਲਣ ਫਿਰ ਲਾਹੌਰ ਆਈ ਤੇ ਕਈ ਸ਼ਹਿਰਾਂ ਵਿਚ ਗਈ। ਭਾਰਤ ਵਿਚ ਵੀ ਉਸ ਨੇ ਔਰਤਾਂ ਨੂੰ ਵੋਟ ਦਾ ਹੱਕ ਦੇਣ ਦੀ ਵਕਾਲਤ ਕੀਤੀ। ਉਸ ਦਾ ਦੇਹਾਂਤ 1948 ਵਿਚ ਹੋਇਆ। ਉਸ ਨੇ ਵਸੀਅਤ ਕੀਤੀ ਕਿ ਉਸ ਦੀਆਂ ਆਖ਼ਰੀ ਰਸਮਾਂ ਸਿੱਖ ਰੀਤੀ ਰਿਵਾਜ ਅਨੁਸਾਰ ਨਿਭਾਈਆਂ ਜਾਣ। 2018 ਵਿਚ ਉਸ ਅਤੇ ਉਸ ਦੀਆਂ ਸਾਥਣਾਂ ਦੀ ਯਾਦ ਵਿਚ ਇੰਗਲੈਂਡ ਵਿਚ ਯਾਦਗਾਰੀ ਸਟੈਂਪ ਜਾਰੀ ਕੀਤਾ। ਉਸ 'ਤੇ ਫਿਲਮਾਂ ਵੀ ਬਣੀਆਂ। ਅਨੀਤਾ ਅਨੰਦ ਦਾ 'ਸੋਫ਼ੀਆ' ਨਾਵਲ ਉਸ ਦੀ ਜ਼ਿੰਦਗੀ 'ਤੇ ਆਧਾਰਿਤ ਹੈ।

## ਸ਼ਹਿਜ਼ਾਦੀ ਪੌਲੀਨ

ਮਹਾਰਾਜਾ ਦਲੀਪ ਸਿੰਘ ਦੇ ਦੂਜੇ ਵਿਆਹ ਤੋਂ ਜੰਮੀ ਵੱਡੀ ਧੀ ਪੌਲੀਨ ਦਾ ਜਨਮ 1889 ਵਿਚ ਰੂਸ ਵਿਚ ਕਾਫ਼ੀ ਮਾੜੇ ਹਾਲਾਤ ਵਿਚ ਹੋਇਆ। 1914 ਵਿਚ ਉਸ ਦਾ ਵਿਆਹ ਸੈਕਿੰਡ ਲੈਫਟੀਨੈਂਟ ਜੇਐਸਏ ਟੋਰੀ ਨਾਲ ਹੋਇਆ ਜਿਸ ਦੀ ਪਹਿਲੀ ਆਲਮੀ ਜੰਗ ਦੌਰਾਨ 1915 ਵਿਚ ਮੌਤ ਹੋ ਗਈ। ਉਸ ਦਾ ਸ਼ਹਿਜ਼ਾਦੀ ਬੰਬਾ ਨਾਲ ਜਾਇਦਾਦ ਬਾਰੇ ਮੁਕੱਦਮਾ ਵੀ ਚੱਲਿਆ। 1930 ਵਿਚ ਉਹ ਪੈਰਿਸ ਚਲੀ ਗਈ। ਉਹ ਤਪਦਿਕ ਦਾ ਸ਼ਿਕਾਰ ਹੋ ਗਈ ਅਤੇ ਉਸ ਦੀ ਮੌਤ 10 ਅਪਰੈਲ 1941 ਨੂੰ ਫਰਾਂਸ ਦੇ ਇਕ ਸੈਨੀਟੋਰੀਅਮ ਵਿਚ ਹੋਈ।

## ਸ਼ਹਿਜ਼ਾਦੀ ਐਡਾ ਆਇਰੀਨ

ਇਸ ਸ਼ਹਿਜ਼ਾਦੀ ਦੀ ਜ਼ਿੰਦਗੀ ਦੇ ਜ਼ਿਆਦਾ ਵੇਰਵੇ ਨਹੀਂ ਮਿਲਦੇ। ਉਸ ਨੇ 1919 ਵਿਚ ਇਕ ਫਰਾਂਸੀਸੀ ਨਾਲ ਵਿਆਹ ਕੀਤਾ ਪਰ 1924-25 ਵਿਚ ਉਸ ਤੋਂ ਵੱਖ ਹੋ ਗਈ। 1925 ਵਿਚ ਉਸ ਨੇ ਖ਼ੁਦਕੁਸ਼ੀ ਕਰਨ ਦੀ ਕੋਸ਼ਿਸ਼ ਕੀਤੀ। 1926 ਵਿਚ ਉਸ ਦੀ ਲਾਸ਼ ਮੋਂਟੇ ਕਾਰਲੋ ਨਾਂ ਦੀ ਜਗ੍ਹਾ 'ਤੇ ਸਮੁੰਦਰ 'ਚੋਂ ਮਿਲੀ।

# ਗਿਆਨੋ: ਸੋਫ਼ੀਆ

ਸੰਨ 1913 ਦੀ ਇਹ ਤਸਵੀਰ ਅਖ਼ਬਾਰ ਵਿਚ ਛਪੀ ਤਸਵੀਰ ਦੀ ਨਕਲ ਹੈ। ਕੁੜੀ ਦੇਖਣ ਨੂੰ ਮੇਮ ਲਗਦੀ ਹੈ। ਉਦੋਂ ਪੰਜਾਬਣਾਂ ਇਹਦੇ ਵਰਗੇ ਕੱਪੜੇ ਨਹੀਂ ਪਾਉਂਦੀਆਂ ਸਨ। ਕੁੜੀ ਦੇ ਖੱਬੇ ਹੱਥ ਪਏ ਫੱਟੇ ਉੱਤੇ ਲਾਏ ਕਾਗਜ਼ 'ਤੇ ਅੰਗਰੇਜ਼ੀ ਵਿਚ ਵੱਡੇ ਅੱਖਰਾਂ ਵਿਚ ਸਫ਼ਰਾਜੈੱਟ ਤੇ ਰੈਵੋਲਿਊਸ਼ਨ ਛਪਿਆ ਹੋਇਆ ਹੈ। ਸਫ਼ਰਾਜੈੱਟ ਇੰਗਲੈਂਡ ਵਿਚ ਵੀਹਵੀਂ ਸਦੀ ਦੇ ਸ਼ੁਰੂ ਵਿਚ ਚੱਲੀ ਔਰਤਾਂ ਦੀ ਆਜ਼ਾਦੀ ਦੀ ਲਹਿਰ ਦਾ ਨਾਂ ਸੀ ਤੇ ਇਨਕਲਾਬ ਇਹਦਾ ਟੀਚਾ। ਇਸੇ ਲਹਿਰ ਨੇ ਦੁਨੀਆ-ਭਰ ਦੀਆਂ ਔਰਤਾਂ ਨੂੰ ਵੋਟ ਦੇਣ ਦਾ ਹੱਕ਼ ਲੈ ਕੇ ਦਿੱਤਾ ਸੀ।

ਇਹ ਤਸਵੀਰ ਕਾਰਡ 'ਤੇ ਛਪੀ ਲੰਦਨ ਸ਼ਹਿਰ ਦੇ ਅਜਾਇਬਘਰ ਵਿਚ ਵਿਕਦੀ ਹੈ। ਬਾ-ਤਸਵੀਰ ਕਾਰਡ ਮਿੱਤਰ-ਪਿਆਰਿਆਂ ਨੂੰ ਸੁੱਖ-ਸਾਂਦ ਦੇ ਚਾਰ ਅੱਖਰ ਪਾਉਣ ਲਈ ਵਰਤੀਦਾ ਹੈ। ਮੈਂ ਇਹ ਕਾਰਡ ਅਪਣੇ ਪੰਜਾਬੀ ਮਿਤ੍ਰਾਂ ਨੂੰ ਇਹ ਲਿਖ ਕੇ ਭੇਜਦਾ ਹੁੰਦਾ ਹਾਂ- ਵੇਖਣਾ ਇਹ ਤਸਵੀਰ ਕਿਸ ਦੀ ਹੈ? ਮਿੱਤਰ ਇਹ ਤਸਵੀਰ ਦੇਖਦੇ ਹੋਣਗੇ ਤੇ ਜਦ ਦੂਜੇ ਪਾਸੇ ਕੁੜੀ ਦਾ ਅੰਗਰੇਜ਼ੀ ਵਿਚ ਛਪਿਆ ਨਾਂ ਪੜ੍ਹਦੇ ਹੋਣਗੇ, ਤਾਂ ਉਨ੍ਹਾਂ 'ਤੇ ਕੀ ਬੀਤਦੀ ਹੋਵੇਗੀ?

- ਪ੍ਰਿੰਸੈੱਸ ਸੋਫ਼ੀਆ ਦਲੀਪ ਸਿੰਘ ਸੈਲਿੰਗ ਦ' ਸਫ਼ਰਾਜੈੱਟ ਆਊਟਸਾਈਡ ਹੈਂਪਟਨ ਕੋਰਟ ਪੈਲੇਸ, 1913.

ਹਾਂ, ਪੰਜਾਬ ਦੇ ਬਾਦਸ਼ਾਹ ਰਣਜੀਤ ਸਿੰਘ ਦੀ ਪੋਤੀ ਅਖ਼ਬਾਰ ਵੇਚ ਰਹੀ ਹੈ; ਗੁਜ਼ਰ ਲਈ ਨਹੀਂ; ਪ੍ਰਚਾਰ ਲਈ। ਅਖ਼ਬਾਰ ਵੀ ਜੁਗ ਗਰਦੀ ਦਾ। ਯੂਨਾਨੀ ਲਫ਼ਜ਼ ਸੋਫ਼ੀ ਦਾ ਮਤਲਬ ਹੈ- ਗਿਆਨ, ਅਕਲ। ਮੈਂ ਸੋਫ਼ੀ ਦਾ ਨਾਂ ਪਾਇਆ ਹੈ- ਗਿਆਨ ਕੌਰ। ਗਿਆਨੋ।

ਸੋਫ਼ੀਆ/ਗਿਆਨੋ ਨੂੰ ਕੀ ਪਤਾ ਸੀ ਕਿ ਉਹਦੇ ਹਿੰਦੀ ਭਰਾ ਅਮਰੀਕਾ ਦੇ ਪੱਛਮੀ ਸਾਹਿਲ 'ਤੇ ਬੈਠੇ ਭਾਰਤ ਮਾਂ ਦੇ ਬੰਧਨ ਕੱਟਣ ਦੀਆਂ ਤਿਆਰੀਆਂ ਕਰ ਰਹੇ ਹਨ? ਉਨ੍ਹਾਂ ਦੇ ਨਾਲ ਦੀ ਕੋਈ ਗੁਲਾਬ ਕੌਰ ਨਾਂ ਦੀ ਬੀਬੀ ਵੀ ਹੈ। ਉਹ ਗ਼ਦਰ ਨਾਂ ਦਾ ਅਖ਼ਬਾਰ ਕੱਢਦੇ ਹਨ, ਜਿਹਦੇ ਅਖੀਰ ਵਿਚ ਲਿਖਿਆ ਹੁੰਦਾ ਹੈ- ਇਹ ਕਾਗਦ ਨਹੀਂ, ਲੜਾਈ ਦਾ ਝੰਡਾ ਹੈ। - ਪੰਜਾਬ ਦੇ ਬਾਦਸ਼ਾਹ ਰਣਜੀਤ ਸਿੰਘ ਦੀ ਪੋਤੀ ਫਰੰਗੀਆਂ ਦੇ ਮੁਲਕ ਵਿਚ ਇਨਕਲਾਬ ਦੀ ਲੜਾਈ ਦਾ ਝੰਡਾ ਚੁੱਕੀ ਖੜ੍ਹੀ ਹੈ, ਜਿਨ੍ਹਾਂ ਨੇ ਪੂਰੀ ਇਕ ਸਦੀ ਪੰਜਾਬ ਦੀ ਇੱਜ਼ਤ ਰੋਲਣੀ ਹੈ।




**ਰਾਜਕੁਮਾਰੀ ਸੋਫੀਆ ਦਲੀਪ ਸਿੰਘ ਹੈਂਪਟਨ ਕੋਰਟ ਪੈਲੇਸ ਦੇ ਬਾਹਰ ਸਫ਼ਰਾਜੈੱਟ ਅਖ਼ਬਾਰ ਵੇਚਦੀ ਹੋਈ।**

ਇਹ ਤਸਵੀਰ ਪੰਜਾਬੀ ਹੋਣ ਦੀ ਕਸੌਟੀ ਹੈ। ਇਹਨੂੰ ਵੇਂਹਦਿਆਂ ਜਿਹਦੇ ਦਿਲ ਨੂੰ ਕੁਝ ਨਹੀਂ ਹੁੰਦਾ, ਜਿਹਦਾ ਸਿਰ ਉੱਚਾ ਨਹੀਂ ਹੁੰਦਾ, ਉਹ

ਆਪਣੇ ਪੰਜਾਬ ਦਾ ਨਹੀਂ। ਮੈਂ ਇਹ ਤਸਵੀਰ ਕਿਸੇ ਨੂੰ ਦਿਖਾਈ ਤਾਂ ਉਹ ਭੁੱਬੀਂ ਰੋਣ ਲੱਗ ਪਿਆ। ਉਹ ਕਿਉਂ ਰੋਇਆ ਸੀ? ਇਹਨੂੰ ਦੇਖਣ ਵਾਲਿਆਂ ਦੀਆਂ ਅੱਖਾਂ ਕਿਉਂ ਭਰ ਆਉਂਦੀਆਂ ਹਨ? ਵੱਡੇ ਬੰਦਿਆਂ ਦੇ ਤੁਰ ਜਾਣ ਨਾਲ ਪਏ ਖੱਪੇ ਦੀ ਗੱਲ ਐਵੇਂ ਨਹੀਂ ਬਣੀ ਹੋਈ। ਇਹ ਤਸਵੀਰ ਪੰਜਾਬ ਦੇ ਬੜੇ ਵੱਡੇ ਖੱਪੇ ਦੀ ਤਸਵੀਰ ਹੈ। ਸੱਖਣ ਬੰਦੇ ਨੂੰ ਬਿਹਬਲ ਕਰਦੀ ਹੈ। ਅੱਖਾਂ ਅੱਗੇ ਇਕਦਮ ਆ ਗਈ ਸੱਖਣ ਨਾਲ ਪੈਰ ਉੱਖੜ ਜਾਂਦੇ ਹਨ। ਬੇਬਸੀ ਵਿਚ ਅੱਖਾਂ ਭਰ ਆਉਂਦੀਆਂ ਹਨ। ਲੰਦਨ ਦੇ ਅਜਾਇਬਘਰਾਂ ਵਿਚ ਪਏ ਕੋਹਿਨੂਰ ਹੀਰੇ ਤੇ ਰਣਜੀਤ ਸਿੰਘ ਦਾ ਤਖ਼ਤ ਵੇਖ ਕੇ ਹਰ ਪੰਜਾਬੀ ਕੀ ਸੋਚਦਾ ਹੋਵੇਗਾ, ਇਹਦਾ ਅੰਦਾਜ਼ਾ ਲਾਉਣਾ ਔਖਾ ਨਹੀਂ।

ਇਹ ਤਸਵੀਰ ਕਿਸੇ ਨੇ ਇਸਤਰੀ ਲਹਿਰ ਦੀ ਖੋਜ ਕਰਦਿਆਂ ਕੁਝ ਸਾਲ ਪਹਿਲਾਂ ਲੱਭੀ ਸੀ। ਉਹਨੂੰ ਏਨਾ ਹੀ ਪਤਾ ਲੱਗਾ ਕਿ ਸੋਫ਼ੀਆ/ਗਿਆਨੋ ਦਾ ਵਿਆਹ ਨਹੀਂ ਸੀ ਹੋਇਆ। ਇਹ ਸੰਨ 1948 'ਚ ਪੂਰੀ ਹੋਈ। ਕੋਈ ਨਹੀਂ ਜਾਣਦਾ, ਇਹ ਇਨਕਲਾਬਣ ਕਿਉਂ ਬਣੀ ਸੀ? ਕੀ ਇਹਨੂੰ ਪਤਾ ਸੀ ਕਿ ਇਹਦਾ ਦਾਦਾ ਔਰਤ ਨੂੰ ਕੀ ਸਮਝਦਾ ਸੀ? ਜਿਸ ਧਰਮ ਦਾ ਉਹ ਪੈਰੋਕਾਰ ਸੀ, ਉਸ ਧਰਮ ਵਿਚ ਔਰਤ ਦਾ ਕੀ ਰੁਤਬਾ ਹੈ? ਇਹ ਤਸਵੀਰ ਤਰਸ ਜਗਾਉਂਦੀ ਹੈ, ਖ਼ਾਲਸਾ ਰਾਜ ਦੇ ਖੁੱਸ ਜਾਣ ਤੇ ਦਲੀਪ ਸਿੰਘ ਦੇ ਕੱਖਾਂ ਤੋਂ ਵੀ ਹੌਲੇ ਹੋ ਜਾਣ ਦਾ ਦੁਖਾਂਤ। ਕੀ ਗੱਲ ਹੋ ਗਈ ਕਿ ਇਸ ਸਦੀ ਵਿਚ ਪੰਜਾਬ ਦੀ ਕੋਈ ਇਕ ਵੀ ਸਿਰਕੱਢ ਕੌਮੀ ਲੀਡਰ ਨਹੀਂ ਉਭਰੀ?

ਸੋਫ਼ੀਆ/ਗਿਆਨੋ ਸਾਰੀਆਂ ਪੰਜਾਬਣਾਂ ਦੀ ਮੋਹਰੀ ਹੈ। ਉਨ੍ਹਾਂ ਦੀ ਆਜ਼ਾਦੀ ਦੀ ਲਹਿਰ ਦੀ ਮੁਹਰੈਲ। ਪਰ ਇਹਦੀ ਕੋਈ ਮਿਥ ਨਹੀਂ ਬਣੀ; ਕਹਾਣੀ ਨਹੀਂ ਬਣੀ; ਇਹਨੂੰ ਕੋਈ ਨਹੀਂ ਜਾਣਦਾ। ਪੂਰਨ ਸਿੰਘ ਨੂੰ ਜੇ ਇਹਦਾ ਪਤਾ ਹੁੰਦਾ, ਤਾਂ ਉਸ ਸੋਫ਼ੀਆ/ਗਿਆਨੋ ਦੇ ਨਾਂ ਕਵਿਤਾ ਜ਼ਰੂਰ ਲਿਖਣੀ ਸੀ। ਪੰਜਾਬ ਦੀ ਧੀ ਸੋਫ਼ੀਆ/ਗਿਆਨੋ ਪੰਜਾਬੀਆਂ ਦੀ ਜਗਤ-ਭੈਣ ਹੈ।

ਉਨੀ ਸੌ ਸੱਠਾਂ 'ਚ ਇੰਗਲੈਂਡ 'ਚ ਕਮਾਈਆਂ ਕਰਨ ਆਏ ਪੰਜਾਬੀਆਂ ਦੀਆਂ ਤਸਵੀਰਾਂ ਕਿਸੇ ਨੇ ਇਕੱਠੀਆਂ ਕੀਤੀਆਂ ਹਨ। ਇਹ ਲੋਕ ਰਾਜ਼ੀ-ਖੁਸ਼ੀ ਪਹੁੰਚੇ ਹੋਣ ਤੇ ਸੁੱਖ-ਸਾਂਦ ਦੀ ਖ਼ਬਰ ਵਜੋਂ ਆਪਣੇ ਘਰੀਂ ਘੱਲਦੇ ਹੁੰਦੇ ਸਨ। ਜ਼ਿਆਦਾ ਤਸਵੀਰਾਂ ਮਰਦਾਂ ਦੀਆਂ ਹਨ। ਨਵਾਂ-ਨਵਾਂ ਮੂੰਹ ਸਿਰ ਸਫ਼ਾਚੱਟ ਕਰਵਾ ਕੇ ਕੋਈ ਬੈਟਰੀ ਨਾਲ ਚੱਲਣ ਵਾਲਾ ਰੇਡੀਉ ਲਈ ਬੈਠਾ ਹੈ; ਕੋਈ ਪੌਂਡ ਦਾ ਨੋਟ ਦਿਖਾ ਰਿਹਾ ਹੈ। ਸੋਫ਼ੀਆ/ਗਿਆਨੋ ਨੇ ਬੜੇ ਸਾਲ ਪਹਿਲਾਂ ਇਹ ਫੋਟੋ ਖਿਚਵਾਈ ਸੀ; ਆਪਣੇ ਘਰ ਪੰਜਾਬ ਘੱਲਣ ਲਈ, ਆਪਣੇ ਟੱਬਰ ਦੇ ਦੇਖਣ ਲਈ। ਟੱਬਰ ਬਹੁਤ ਵੱਡਾ ਹੈ- ਕੁੱਲ ਪੰਜਾਬੀ ਇਸ ਟੱਬਰ ਦੇ ਜੀਅ ਹਨ। ਸੋਫ਼ੀਆ/ਗਿਆਨੋ ਕਹਿੰਦੀ ਹੈ- ਦੇਖੋ, ਮੇਰੇ ਹੱਥ 'ਚ ਕੀ ਹੈ। ਪਰ ਇਹ ਤਸਵੀਰ ਰਾਹ ਵਿਚ ਕਿਤੇ ਗੁਆਚ ਗਈ, ਚਿੱਠੀ ਵਾਂਗ ਜੋ ਹੁਣ ਕਿਤੇ ਜਾ ਕੇ ਲੱਭੀ ਹੈ। ਇਹ ਚਿੱਠੀ ਲਿਖਣ ਵਾਲੀ ਅੱਜ ਏਸ ਜਹਾਨ ਵਿਚ ਨਹੀਂ; ਪਰ ਉਹਨੇ ਜਿਨ੍ਹਾਂ ਨੂੰ ਇਹ ਚਿੱਠੀ ਪਾਈ ਸੀ, ਉਹ ਹਮੇਸ਼ਾ ਮੌਜੂਦ ਰਹਿਣਗੇ।



**ਇਨਕਲਾਬੀ ਭੈਣਾਂ:ਸੋਫ਼ੀਆ ਤੇ ਕੈਥਰੀਨ।** **ਫ਼ੋਟੋਆਂ: ਅ. ਚੰਦਨ**

ਹੋ ਸਕਦੈ, ਇਸ ਮੌਕੇ ਦੀ ਕਿਸੇ ਨੇ ਫ਼ਿਲਮ ਵੀ ਬਣਾਈ ਹੋਵੇ। ਉਹਦੇ 'ਚ ਸੋਫ਼ੀਆ ਕਿਹੋ ਜਿਹੀ ਲਗਦੀ ਹੋਵੇਗੀ- ਤੁਰਦੀ ਜਾਂਦੀ ਵੀ ਨੱਸਦੀ ਜਾਂਦੀ ਲਗਦੀ ਹੈ। ਇਹਦੇ ਪੈਰਾਂ ਵਿਚ ਤਵਾਰੀਖ਼ ਦਾ ਕੋਈ ਚਕ੍ਰ ਹੈ। ਦੇਰ ਨਹੀਂ ਹੋ ਸਕਦੀ। ਵੇਲਾ ਖੁੰਝ ਰਿਹਾ ਹੈ। – ਉਸ ਵੇਲੇ ਦੀਆਂ ਨਿਊਜ਼ ਰੀਲਾਂ ਵਿਚ ਕਲੋਜ਼ਅੱਪ ਬੜੇ ਘੱਟ ਹੁੰਦੇ ਹਨ। ਜ਼ੋਰ ਜ਼ਾਤ 'ਤੇ ਨਹੀਂ, ਖ਼ਲਕਤ 'ਤੇ ਹੁੰਦਾ ਹੈ। ਗਿਆਨੋ ਫ਼ਿਲਮ ਵਿਚ ਰਾਜੇ ਦੀ ਧੀ ਨਹੀਂ, ਲੋਕਾਈ ਦਾ ਨਿੱਕਾ ਜਿਹਾ ਅੰਗ ਹੈ; ਤੇਰੇ ਮੇਰੇ ਵਰਗੀ, ਪਰ ਸਭ ਤੋਂ ਨਿਆਰੀ।

ਕੋਈ ਵੀ ਕੀਤਾ ਕੰਮ ਅਣਕੀਤਾ ਨਹੀਂ ਹੋ ਸਕਦਾ। ਇਹ ਸਦਾ ਲਈ ਦਰਜ ਹੋ ਜਾਂਦਾ ਹੈ। ਇਹ ਹੋਇਆ-ਪਿਆ ਸਦਾ ਮੌਜੂਦ ਰਹਿੰਦਾ ਹੈ। ਇਹ ਹਵਾ ਵਿਚ ਗੰਧ ਵਾਂਙ ਸਮਾਇਆ ਹੁੰਦਾ ਹੈ- ਕਰਮ ਤੇ ਕੁਕਰਮ ਦੀ ਗੰਧ ਨਾਲ਼। ਬਣੀ ਤਸਵੀਰ ਵੀ ਕੰਮਾਂ ਵਰਗਾ ਕੰਮ ਹੁੰਦਾ ਹੈ। ਕਿਤੇ ਲਿਖਿਆ, ਵਿਖਾਣ ਦੀ ਮੰਗ ਬੰਦਾ ਆਮ ਹੀ ਕਰਦਾ ਹੈ। ਤਸਵੀਰ ਲਿਖੀ ਹੋਣ ਕਰਕੇ ਪੱਕੀ ਗਵਾਹੀ ਹੁੰਦੀ ਹੈ- ਸਦੀਵੀ ਹੁਣ-ਖਿਣ ਦੀ, ਹੋਣ ਤੇ ਨਾ ਹੋਣ ਦੀ। ਤਸਵੀਰ ਵਿਚਲਾ ਇਨਸਾਨ ਅਮਰ ਹੁੰਦਾ ਹੈ; ਉਹ ਹੁੰਦਾ ਰਹਿੰਦਾ ਹੈ, ਉਹ ਹੋਵੇ ਗਾ ਨਹੀਂ ਹੁੰਦਾ। ਤਸਵੀਰ ਬੇਅਕਸੀ ਨਹੀਂ ਹੁੰਦੀ, ਭਾਵੇਂ ਸਿਮਰਤੀ ਵਾਂਙ ਮਨ ਵਿਚ ਹੀ ਪਈ ਹੋਵੇ। ਇਹ ਮਨ 'ਤੇ ਪਏ ਅਕਸ ਦਾ ਅਕਸ ਹੁੰਦੀ ਹੈ। ਇਹ ਪਹਿਲੀ ਵੇਰ ਇਨਬਿੰਨ ਦਾ ਹੁੰਦਾ ਹੈ। ਉਸ ਤੋਂ ਮਗਰੋਂ ਇਹਦੇ ਭਾਵ ਬਦਲਣੇ ਸ਼ੁਰੂ ਹੋ ਜਾਂਦੇ ਹਨ। ਤਸਵੀਰ ਵਿਚ ਕਮਾਇਆ ਕਰਮ ਹੋਵੇ, ਤਾਂ ਹੀ ਗੱਲ ਬਣਦੀ ਹੈ। ਇਸ ਕਰਮ ਨੂੰ ਜਾਦੂਹਾਰ ਪਲ ਵੀ ਆਖ ਲਈਦਾ ਹੈ। ਇਸ ਤਸਵੀਰ ਵਿਚ ਸੋਫ਼ੀਆ ਔਰਤ ਹੁੰਦਿਆਂ ਔਰਤ ਦੀ ਆਜ਼ਾਦੀ ਦੇ ਹਿੱਤ ਵਾਸਤੇ ਕਰਮ ਕਮਾ ਰਹੀ ਹੈ। ਇਹਦੇ ਸਾਰੇ ਹਵਾਲੇ ਤਵਾਰੀਖ਼ੀ ਹਨ। ਇਸ ਲਈ ਇਹ ਪੰਜਾਬ ਦੀ ਤਵਾਰੀਖ਼ੀ ਕੌਮੀ ਤਸਵੀਰ ਹੈ।

ਜੌਨ੍ਹ ਬਰਜਰ ਦੇ ਨਾਵਲ ਕਿੰਗ (1999) 'ਚ ਕੋਈ ਆਖਦਾ ਹੈ ਕਿ ਮਰਦ ਦੀਆਂ ਲੱਤਾਂ ਕਿਤੇ ਪਹੁੰਚਣ (ਅਰਾਈਵਲ) ਲਈ ਹੁੰਦੀਆਂ ਹਨ। ਇਹ ਪਹੁੰਚ ਦੀ ਝੰਜੋਟ ਨੂੰ ਜੀਰ ਲੈਣ ਲਈ ਹੁੰਦੀਆਂ ਹਨ। ਮਰਦ ਦੀਆਂ ਲੱਤਾਂ ਆਖਦੀਆਂ ਹਨ- ਅਸੀਂ ਪਹੁੰਚ ਗਈਆਂ, ਦੋਹਵੇਂ ਇਕੱਠੀਆਂ। ਔਰਤ ਦੀਆਂ ਲੱਤਾਂ ਕੋਈ ਥਾਂ ਛੱਡ ਕੇ ਜਾਣ (ਲੀਵਿੰਗ) ਲਈ ਹੁੰਦੀਆਂ ਹਨ। ਹਮੇਸ਼ਾ ਤੁਰਦੀਆਂ ਰਹਿੰਦੀਆਂ ਹਨ। – ਤੂੰ ਆ ਗਿਉਂ, ਤੇ ਹੁਣ ਆਪਾਂ ਕਿੱਥੇ ਜਾਵਾਂਗੇ? – ਸੋਫ਼ੀਆ/ਗਿਆਨੋ ਦੀਆਂ ਲੱਤਾਂ ਬਿਖੜੇ ਰਸਤੇ ਦੀਆਂ ਪਾਂਧੀ ਹਨ, ਜਿਹੜਾ ਪ੍ਰੇਮ ਸੁਮਾਰਗ ਨਾਲ ਜਾ ਰਲਦਾ ਹੈ। ਬਰਾਬਰੀ, ਭਰੱਪਣ ਤੇ ਸ਼ਾਂਤੀ ਦਾ ਮਾਰਗ ਅੰਤਹੀਨ ਹੈ। ਸੋਫ਼ੀਆ/ਗਿਆਨੋ ਸਾਡੀ ਹਮਸਫ਼ਰ ਹੈ। ਸੋਫ਼ੀਆ/ਗਿਆਨੋ ਨੂੰ ਦੇਖ ਕੇ ਮੈਨੂੰ ਆਪਣੇ ਨਗਰ ਨਕੋਦਰ ਦੀ ਕਮਿਊਨਿਸਟ ਬੀਬੀ ਤੇਜਵੰਤੀ ਧੀਰ ਯਾਦ ਆ ਜਾਂਦੀ ਹੈ ਤੇ ਦੋਸਤ ਕੇਵਲ ਕੌਰ ਤੇ ਮਧੂ ਕਿਸ਼ਵਰ। ਸੋਫ਼ੀਆ ਦੀ ਡੀਲ-ਡੌਲ ਇਨ੍ਹਾਂ ਨਾਲ ਕਿੰਨੀ ਰਲਦੀ ਹੈ। ਇਕ ਗੱਲ ਹੋਰ – ਸੋਫ਼ੀਆ ਜਿੱਥੇ ਖੜ੍ਹੀ ਹੈ, ਉਹ ਥਾਂ ਮੇਰੀ ਦੇਖੀ ਹੋਈ ਹੈ; ਇਕੱਲਿਆਂ ਵੀ ਤੇ ਆਇਆਂ-ਗਿਆਂ ਨਾਲ ਵੀ। ਮੈਂ ਇਹਦੀਆਂ ਪੈੜਾਂ 'ਤੇ ਪੈਰ ਟਿਕਾ-ਟਿਕਾ ਕੇ ਤੁਰਿਆ ਹਾਂ। ਸੋਫ਼ੀਆ/ਗਿਆਨੋ ਦੇ ਪਿਛਾੜੀ ਰੁੱਖ ਦੇ ਪੱਤਿਆਂ ਨੂੰ ਮੈਂ ਛੂਹ ਕੇ ਵੇਖਿਆ ਸੀ। ਇਹ ਤਸਵੀਰ ਮੈਨੂੰ ਸੁੱਖ ਦਿੰਦੀ ਹੈ। ਮੇਰਾ ਦਿਲ ਰਖਦੀ ਹੈ ਕਿ ਕੋਈ ਆਖ਼ਿਰ ਨਹੀਂ ਆ ਗਈ। ਵਾਟ ਬੜੀ ਲੰਮੀ ਹੈ। ਉੱਠ। ਤੁਰ।

–ਬਲਰਾਜ ਸਿੰਘ ਸਿੱਧੂ ਕਮਾਂਡੈਂਟ

# ਸਦੀਆਂ ਪੁਰਾਣਾ ਹੈ ਭਾਰਤ ਵਿਚ ਦੰਗਿਆਂ ਦਾ ਇਤਿਹਾਸ

ਕੁੱਝ ਦਿਨ ਪਹਿਲਾਂ ਰਾਮਨੌਮੀ ਦੇ ਮੌਕੇ ਬੰਗਾਲ, ਬਿਹਾਰ ਅਤੇ ਮਹਾਰਾਸ਼ਟਰ ਵਿਚ ਹੋਏ ਫ਼ਿਰਕੂ ਦੰਗਿਆਂ ਵਿਚ ਅਨੇਕਾਂ ਵਿਅਕਤੀ ਜ਼ਖਮੀ ਹੋਏ ਹਨ ਤੇ ਲੱਖਾਂ ਦੀ ਜ਼ਾਇਦਾਦ ਸਾੜ ਕੇ ਸਵਾਹ ਕਰ ਦਿੱਤੀ ਗਈ। ਦੰਗੇ ਕਦੇ ਹੁੰਦੇ ਨਹੀਂ, ਬਲਕਿ ਲੀਡਰਾਂ ਅਤੇ ਧਾਰਮਕ ਕੱਟੜਵਾਦੀਆਂ ਵਲੋਂ ਕਰਵਾਏ ਜਾਂਦੇ ਹਨ। ਦੰਗੇ ਕਰਵਾਉਣ ਵਾਲੇ ਨਾ ਤਾਂ ਆਪ ਮਰਦੇ ਹਨ ਤੇ ਨਾ ਹੀ ਉਨ੍ਹਾਂ ਦੇ ਪ੍ਰਵਾਰ। ਗਰੀਬ ਤੇ ਅਨਪੜ੍ਹ ਲੋਕ ਇਨ੍ਹਾਂ ਦੇ ਬਹਿਕਾਵੇ ਵਿਚ ਆ ਕੇ ਅਪਣਾ ਆਪ ਬਰਬਾਦ ਕਰ ਬੈਠਦੇ ਹਨ। ਦੰਗਿਆਂ ਦੀ ਸੱਭ ਤੋਂ ਅਜੀਬ ਗੱਲ ਇਹ ਹੈ ਕਿ ਜਿਹੜੇ ਵਿਅਕਤੀਆਂ ਦਾ ਕਤਲ ਕੀਤਾ ਜਾਂਦਾ ਹੈ, ਦੰਗਈ ਉਨ੍ਹਾਂ ਨੂੰ ਜਾਣਦੇ ਤਕ ਨਹੀਂ ਹੁੰਦੇ।

ਮਿਸਰ ਦੇ ਮਹਾਨ ਲਿਖਾਰੀ, ਪ੍ਰੋਫੈਸਰ, ਮਨੁੱਖੀ ਅਧਿਕਾਰ ਕਾਰਕੁਨ ਅਤੇ ਦਾਰਸ਼ਨਿਕ ਫਰਾਗ ਫਾਉਦਾ ਦਾ 8 ਜੂਨ 1992 ਨੂੰ ਕੱਟੜਵਾਦੀ ਗਰੁੱਪ ਅਲ ਗਾਮਾ ਅਲ ਇਸਲਾਮੀਆ ਦੇ ਮੈਂਬਰ ਅੱਬੂ ਅਲ ਅਬਦਰਾਬੂ ਨੇ ਬੇਰਹਿਮੀ ਨਾਲ ਕਤਲ ਕਰ ਦਿਤਾ ਸੀ। ਮੁਕੱਦਮੇ ਦੌਰਾਨ ਜੱਜ ਸਾਹਿਬ ਨੇ ਅਬਦਰਾਬੂ ਨੂੰ ਪੁਛਿਆ ਕਿ ਉਸ ਨੇ ਫਰਾਗ ਫਾਉਦਾ ਦਾ ਕਤਲ ਕਿਉਂ ਕੀਤਾ। ਅਬਦਰਾਬੂ ਨੇ ਦਸਿਆ ਕਿ ਫਾਉਦਾ ਇਸਲਾਮ ਦੇ ਖ਼ਿਲਾਫ਼ ਕਿਤਾਬਾਂ ਲਿਖਦਾ ਸੀ। ਜਦ ਜੱਜ ਨੇ ਪੁੱਛਿਆ ਕਿ ਉਸ ਨੇ ਉਸ ਦੀ ਕਿਹੜੀ ਕਿਤਾਬ ਪੜ੍ਹੀ ਹੈ। ਅਸਦਰਾਬੂ ਨੇ ਦਸਿਆ ਕਿ ਉਸ ਨੇ ਕੋਈ ਕਿਤਾਬ ਨਹੀਂ ਪੜ੍ਹੀ, ਕਿਉਂਕਿ ਉਹ ਅਨਪੜ੍ਹ ਹੈ।



ਭਾਰਤ ਵਿਚ ਫ਼ਿਰਕੂ ਹਿੰਸਾ ਕੋਈ ਨਵੀਂ ਗੱਲ ਨਹੀਂ ਹੈ। ਭਾਰਤ ਦੇ ਇਤਿਹਾਸ ਵਿਚ ਸੱਭ ਤੋਂ ਪਹਿਲੇ ਫਿਰਕੂ ਦੰਗੇ ਕਰੀਬ 2500 ਸਾਲ ਪਹਿਲਾਂ ਸਮਰਾਟ ਅਸ਼ੋਕ ਦੇ ਰਾਜ ਸਮੇਂ ਹੋਏ ਸਨ। ਦਿਵਿਆਵਾਦਨ ਨਾਮਕ ਬੋਧੀ ਗ੍ਰੰਥ ਵਿਚ ਦਰਜ ਹੈ ਕਿ ਸੰਨ 250 ਬੀ.ਸੀ. ਵਿਚ ਮਹਾਤਮਾ ਬੁੱਧ ਦੀ ਬੇਇੱਜ਼ਤੀ ਭਰੀ ਤਸਵੀਰ ਬਣਾਉਣ ਕਾਰਨ ਬੋਧੀਆਂ ਨੇ ਜੈਨੀਆਂ ਦਾ ਕਤਲੇ ਆਮ ਸ਼ੁਰੂ ਕਰ ਦਿਤਾ ਸੀ। ਕੁੱਝ ਹੀ ਦਿਨਾਂ ਵਿਚ 70000 ਤੋਂ ਵੱਧ ਜੈਨੀਆ ਨੂੰ ਕਤਲ ਕਰ ਦਿਤਾ ਗਿਆ ਤੇ ਬਾਕੀ ਅਪਣੇ ਘਰ ਛੱਡ ਕੇ ਜੰਗਲਾਂ ਪਹਾੜਾਂ ਵਿਚ ਛਿਪ ਗਏ। ਸਿਰਫ਼ ਦੋ ਮਹੀਨਿਆਂ ਵਿਚ ਹੀ ਬਿਹਾਰ ਅਤੇ ਬੰਗਾਲ ਵਿਚੋਂ ਜੈਨ ਧਰਮ ਦਾ ਸਫਾਇਆ ਕਰ ਦਿਤਾ ਗਿਆ।

ਅਕਬਰ ਤੇ ਇਕ ਦੋ ਹੋਰ ਬਾਦਸ਼ਾਹਾਂ ਨੂੰ ਛੱਡ ਕੇ ਦਿੱਲੀ ਸਲਤਨਤ ਦਾ ਵਿਹਾਰ ਹਿੰਦੂਆਂ ਪ੍ਰਤੀ ਸਖਤ ਹੀ ਰਿਹਾ। ਮਹਿਮੂਦ ਗਜਨਵੀ ਮੁਹੰਮਦ ਗੌਰੀ, ਤੈਮੂਰ ਲੰਗੜਾ, ਨਾਦਰ ਸ਼ਾਹ, ਅਹਿਮਦ ਸ਼ਾਹ ਅਬਦਾਲੀ ਅਤੇ ਔਰੰਗਜ਼ੇਬ ਨੇ ਤਾਂ ਜ਼ੁਲਮਾਂ ਦੀ ਇੰਤਹਾ ਕਰ ਦਿਤੀ। ਬਾਦਸ਼ਾਹ ਚਾਹੇ ਜੋ ਮਰਜ਼ੀ ਕਰਦੇ ਰਹੇ ਹੋਣ ਪਰ ਈਸਟ ਇੰਡੀਆ ਕੰਪਨੀ ਦੇ ਰਾਜ ਤੋਂ ਪਹਿਲਾਂ ਭਾਰਤ ਵਿਚ ਕਦੀ ਵੀ ਹਿੰਦੂ ਮੁਸਲਮਾਨਾਂ ਵਿਚ ਦੰਗੇ ਨਹੀਂ ਸਨ ਹੋਏ। ਰਾਜ ਦੀ ਕਾਇਮੀ ਤੋਂ ਬਾਅਦ ਅੰਗਰੇਜ਼ ਸਮਝ ਗਏ ਸਨ ਕਿ ਭਾਰਤ ਵਿਚ ਟਿਕਣ ਦਾ ਸੱਭੋਂ ਤੋਂ ਵਧੀਆ ਤਰੀਕਾ ਹੈ ਪਾੜੋ ਤੇ ਰਾਜ ਕਰੋ । ਉਨ੍ਹਾਂ ਨੇ ਦੋਵਾਂ ਫਿਰਕਿਆਂ ਦੇ ਮਨ ਵਿਚ ਇਕ ਦੂਜੇ ਖ਼ਿਲਾਫ ਨਫ਼ਰਤ ਦੇ ਡੂੰਘੇ ਬੀਜ ਬੋ ਦਿਤੇ ਤਾਂ ਜੋ ਭਾਰਤੀ ਆਪਸ ਵਿਚ ਹੀ ਉਲਝੇ ਰਹਿਣ ਤੇ ਅੰਗਰੇਜ਼ਾਂ ਵਲ ਕਿਸੇ ਦਾ ਧਿਆਨ ਨਾ ਜਾਵੇ।

**ਬੰਗਾਲ ਦੇ ਦੰਗੇ :** ਅੰਗਰੇਜ਼ੀ ਰਾਜ ਦੌਰਾਨ ਸਭ ਤੋਂ ਪਹਿਲੇ ਹਿੰਦੂ ਮੁਸਲਿਮ ਦੰਗੇ ਬੰਗਾਲ ਵਿਚ ਹੋਏ ਸਨ। ਬੰਗਾਲ ਬਹੁਤ ਵੱਡਾ ਸੂਬਾ ਸੀ ਤੇ ਪ੍ਰਸ਼ਾਸਨ ਸਹੀ ਤਰੀਕੇ ਨਾਲ ਚਲਾਉਣ ਦੇ ਬਹਾਨੇ ਅੰਗਰੇਜ਼ਾਂ ਨੇ 1905 ਵਿਚ ਇਸ ਦੇ ਦੋ ਟੁਕੜੇ ਕਰ ਦਿਤੇ। ਮੁਸਲਿਮ ਬਹੁਗਿਣਤੀ ਵਾਲਾ ਪੂਰਬੀ ਬੰਗਾਲ ਅਤੇ ਹਿੰਦੂ ਬਹੁਗਿਣਤੀ ਵਾਲਾ ਪਛਮੀ ਬੰਗਾਲ। ਦੋਵਾਂ ਫਿਰਕਿਆਂ ਨੇ ਮਹਿਸੂਸ ਕੀਤਾ ਕਿ ਸ਼ਾਇਦ ਦੂਸਰੇ ਫਿਰਕੇ ਦਾ ਪੱਖ ਪੂਰਿਆ ਜਾ ਰਿਹਾ ਹੈ। ਸਾਰੇ ਬੰਗਾਲ ਵਿਚ ਦੰਗੇ ਭੜਕ ਪਏ ਜੋ 1907 ਤਕ ਚਲਦੇ ਰਹੇ। ਹਜ਼ਾਰਾਂ ਹਿੰਦੂ ਮੁਸਲਿਮ ਮਾਰੇ ਗਏ ਤੇ ਇਕ ਅੰਦਾਜ਼ੇ ਮੁਤਾਬਕ 7 ਅਰਬ ਰੁਪਏ ਦੀ ਜਾਇਦਾਦ ਨਸ਼ਟ ਹੋ ਗਈ। ਮਹਾਤਮਾ ਗਾਂਧੀ ਨੇ ਇਸ ਦੇ ਖ਼ਿਲਾਫ ਜਬਰਦਸਤ ਅੰਦੋਲਨ ਚਲਾਇਆ ਤੇ 1911 ਵਿਚ ਇਹ ਵੰਡ ਖ਼ਤਮ ਕਰ ਕੇ ਬੰਗਾਲ ਦਾ ਦੁਬਾਰਾ ਏਕੀਕਰਣ ਕਰ ਦਿਤਾ ਗਿਆ। ਸੰਨ 1913 ਤੋਂ ਲੈ ਕੇ 1930 ਤਕ ਬੰਗਾਲ ਵਿਚ 13 ਵਾਰ ਹਿੰਦੂ ਮੁਸਲਿਮ ਦੰਗੇ ਹੋਏ। ਸਭ ਤੋਂ ਭਿਆਨਕ ਫ਼ਸਾਦ 1930 ਵਿਚ ਹੋਇਆ ਜਦੋਂ ਮੁਸਲਿਮ ਲੀਗ ਨੇ ਪਾਕਿਸਤਾਨ ਦੀ ਪ੍ਰਾਪਤੀ ਲਈ ਕਲਕੱਤੇ ਵਿਚ 'ਡਾਇਰੈਕਟ ਐਕਸ਼ਨ' ਦਾ ਐਲਾਨ ਕੀਤਾ। ਇਸ ਕਾਰਨ ਦੋਵਾਂ ਧਿਰਾਂ ਦੇ 4500 ਵਿਅਕਤੀ ਮਾਰੇ ਗਏ। ਤੇ ਕਰੀਬ 22000 ਗੰਭੀਰ ਜਖ਼ਮੀ ਹੋਏ।

**ਕੇਰਲ ਦੇ ਹਿੰਦੂ–ਮੋਪਲਾ ਦੰਗੇ (1921)–** ਮੋਪਲਾ ਕੇਰਲ ਦਾ ਇਕ ਮੁਸਲਿਮ ਸਮੂਹ ਹੈ ਜਿਸ ਨੇ 'ਖ਼ਿਲਾਫ਼ਤ ਲਹਿਰ' ਤੋਂ ਪ੍ਰਭਾਵਤ ਹੋ ਕੇ 1921 ਵਿਚ ਅੰਗਰੇਜ਼ਾਂ ਅਤੇ ਹਿੰਦੂ ਜਾਗੀਰਦਾਰਾਂ ਦੇ ਖ਼ਿਲਾਫ਼ ਵਿਦਰੋਹ ਕਰ ਦਿਤਾ। ਅੰਗਰੇਜ਼ ਸਰਕਾਰ ਇਸ 'ਤੇ ਕੰਟਰੋਲ ਕਰਨ ਵਿਚ ਅਸਫ਼ਲ ਰਹੀ। ਹਿੰਦੂ–ਮੋਪਲਾ ਦੰਗਿਆ ਕਾਰਨ ਦੋਵਾਂ ਧਿਰਾਂ ਦੇ ਸੈਂਕੜੇ ਲੋਕ ਮਾਰੇ ਗਏ ਪਰ ਮੋਪਲਾ ਦੀ ਬਹੁਗਿਣਤੀ ਅਤੇ ਅੰਗਰੇਜ਼ ਸਰਕਾਰ ਦੀ ਬੇਰੁਖੀ ਕਾਰਨ ਜਲਦੀ ਹੀ ਮੋਪਲਾ ਦਾ ਹੱਥ ਉਪਰ ਹੋ ਗਿਆ। ਡੇਢ ਲੱਖ ਹਿੰਦੂਆਂ ਨੂੰ ਉਨ੍ਹਾਂ ਦੇ ਘਰਾਂ ਤੋਂ ਉਜਾੜ ਦਿਤਾ ਗਿਆ ਤੇ ਉੁਂ ਦੀ ਜਾਇਦਾਦ ਉੱਪਰ ਮੋਪਲਾਂ ਨੇ ਕਬਜਾ ਜਮਾ ਲਿਆ।

**1947 ਦੇ ਦੰਗੇ :** 15 ਅਗਸਤ 1947 ਨੂੰ ਦੇਸ਼ ਆਜ਼ਾਦ ਤਾਂ ਹੋ ਗਿਆ ਪਰ ਹਿੰਦੂ ਮੁਸਲਿਮ ਦੰਗਿਆਂ ਦੀ ਅੱਗ ਵਿਚ ਝੁਲਸਣ ਲੱਗਾ। ਪੰਜਾਬ ਅਤੇ ਬੰਗਾਲ ਦੇ ਦੋ ਟੁਕੜੇ ਕਰ ਦਿਤੇ ਗਏ। ਇਹ ਸੰਸਾਰ ਦਾ ਹੁਣ ਤਕ ਦਾ ਸੱਭ ਤੋਂ ਵੱਡਾ ਆਬਾਦੀ ਦਾ ਤਬਾਦਲਾ ਸੀ। ਕੋਈ ਦੋ ਕਰੋੜ ਦੇ ਕਰੀਬ ਲੋਕ ਬੇਘਰ ਹੋਏ ਤੇ ਰੱਜ ਕੇ ਦੰਗੇ ਹੋਏ। ਕਿਸੇ ਧਿਰ ਨੇ ਕੋਈ ਸ਼ਰਮ ਨਾ ਕੀਤੀ। ਟ੍ਰੇਨਾਂ ਲਾਸ਼ਾਂ ਨਾਲ ਭਰ ਭਰ ਕੇ ਭੇਜੀਆਂ ਗਈਆਂ।ਤਕਰੀਬਨ ਪੰਜ ਲੱਖ ਵਿਅਕਤੀ ਇਨ੍ਹਾਂ ਦੰਗਿਆ ਦੀ ਭੇਂਟ ਚੜ੍ਹੇ ਤੇ ਜ਼ਖ਼ਮੀਆਂ ਦਾ ਕੋਈ ਹਿਸਾਬ ਹੀ ਨਾ ਰਿਹਾ।

**1969 ਦੇ ਗੁਜਰਾਤ ਦੰਗੇ :** 1969 ਵਿਚ ਅਹਿਮਦਾਬਾਦ ਤੋਂ ਸ਼ੁਰੂ ਹੋਏ ਦੰਗੇ ਹੌਲੀ ਹੌਲੀ ਸਾਰੇ ਗੁਜਰਾਤ ਵਿਚ ਫੈਲ ਗਏ। ਅਹਿਮਦਾਬਾਦ, ਬੜੌਦਾ, ਮਹਿਸਾਨਾ, ਨਾਦੀਆਡ਼, ਆਨੰਦ ਅਤੇ ਗੌਂਡਲ ਜ਼ਿਲ੍ਹਿਆਂ ਵਿਚ

ਸਭ ਤੋਂ ਵੱਧ ਨੁਕਸਾਨ ਹੋਇਆ। ਇਨ੍ਹਾਂ ਵਿਚ 2000 ਦੇ ਕਰੀਬ ਵਿਅਕਤੀ ਮਾਰੇ ਗਏ, 5000 ਵਿਅਕਤੀ ਜ਼ਖ਼ਮੀ ਹੋਏ ਤੇ 500 ਕਰੋੜ ਦੀ ਜਾਇਦਾਦ ਤਬਾਹ ਹੋਈ ਜਾਂ ਲੁੱਟ ਲਈ ਗਈ। ਇਹ ਦੰਗੇ ਇਕ ਛੋਟੇ ਜਿਹੇ ਝਗੜੇ ਤੋਂ ਸ਼ੁਰੂ ਹੋਏ ਸਨ। ਅਹਿਮਦਾਬਾਦ ਦੇ ਇਕ ਮੰਦਰ ਦੀ ਗਊਸ਼ਾਲਾ ਦੀਆਂ ਗਾਵਾਂ ਨੇ ਇਕ ਮੁਸਲਮਾਨ ਬਜ਼ੁਰਗ ਨੂੰ ਦਰੜ ਦਿਤਾ ਤਾਂ ਮੁਸਲਮਾਨਾਂ ਨੇ ਕੁੱਝ ਸਾਧੂਆਂ ਨੂੰ ਕੁਟਾਪਾ ਚਾੜ੍ਹ ਦਿਤਾ। ਕੁੱਝ ਹੀ ਘੰਟਿਆਂ ਵਿਚ ਇਸ ਚਿੰਗਾੜੀ ਨੇ ਭਿਆਨਕ ਦਾਵਾਨਲ ਦਾ ਰੂਪ ਧਾਰਨ ਕਰ ਲਿਆ।

**1984 ਦਾ ਸਿੱਖ ਕਤਲੇਆਮ :** ਇਹ ਦੰਗੇ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਉਸ ਦੇ ਕਤਲ ਤੋਂ ਬਾਅਦ 31 ਅਕਤੂਬਰ 1984 ਨੂੰ ਸ਼ੁਰੂ ਹੋਏ ਤੇ 3 ਨਵੰਬਰ 1984 ਤਕ ਚਲਦੇ ਰਹੇ। ਦਿੱਲੀ, ਹਰਿਆਣਾ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼ ਅਤੇ ਬਿਹਾਰ ਵਿਚ ਸਿੱਖਾਂ ਦਾ ਸੱਭ ਤੋਂ ਵੱਧ ਨੁਕਸਾਨ ਹੋਇਆ। ਸਰਕਾਰੀ ਅੰਕੜਿਆਂ ਮੁਤਾਬਕ ਦਿੱਲੀ ਵਿਚ 2880 ਅਤੇ ਬਾਕੀ ਭਾਰਤ ਵਿਚ 3350 (ਕੁੱਲ 6230) ਅਤੇ ਗੈਰ ਸਰਕਾਰੀ ਅੰਕੜਿਆਂ ਅਨੁਸਾਰ 17000 ਸਿੱਖ ਕਤਲ ਕੀਤੇ ਗਏ। ਇਹ ਹੁਣ ਤਕ ਦੇ ਹੋਏ ਭਾਰਤ ਦੇ ਸੱਭ ਤੋਂ ਭਿਆਨਕ ਦੰਗੇ ਸਨ। ਇਸ ਸਾਰੇ ਘਟਨਾਕ੍ਰਮ ਦੌਰਾਨ ਪੁਲਿਸ ਮੂਕ ਦਰਸ਼ਕ ਬਣੀ ਰਹੀ ਤੇ ਆਖ਼ਰ ਫ਼ੌਜ ਨੇ ਹਾਲਾਤ 'ਤੇ ਕੰਟਰੋਲ ਕੀਤਾ।

**ਭਾਗਲਪੁਰ ਦੰਗੇ (ਬਿਹਾਰ, 1989) :** ਇਹ ਹਿੰਦੂ ਮੁਸਲਿਮ ਦੰਗੇ 24 ਅਕਤੂਬਰ 1989 ਨੂੰ ਸ਼ੁਰੂ ਹੋਏ ਤੇ 2 ਮਹੀਨੇ ਤਕ ਚਲਦੇ ਰਹੇ। ਇਨ੍ਹਾਂ ਦੰਗਿਆਂ ਨੇ ਭਾਗਲਪੁਰ ਸ਼ਹਿਰ ਅਤੇ 300 ਪਿੰਡਾਂ ਨੂੰ ਆਪਣੀ ਲਪੇਟ ਵਿਚ ਲੈ ਲਿਆ। 24 ਅਕਤੂਬਰ ਨੂੰ ਇਕ ਹਿੰਦੂ ਧਾਰਮਕ ਜਲੂਸ ਭਾਗਲਪੁਰ ਸ਼ਹਿਰ ਦੇ ਮੁਸਲਿਮ ਬਹੁਗਿਣਤੀ ਇਲਾਕੇ ਤਾਤਾਰਪੁਰ ਵਿਚ ਦੀ ਗੁਜ਼ਰ ਰਿਹਾ ਸੀ ਕਿ ਉਸ ਉੱਪਰ ਕੁੱਝ ਸ਼ਰਾਰਤੀਆਂ ਨੇ ਪਥਰਾਉ ਕਰ ਦਿਤਾ। ਜਲਦੀ ਹੀ ਅਫਵਾਹਾਂ ਫੈਲ ਗਈਆਂ ਕਿ 200 ਹਿੰਦੂ ਕਤਲ ਕਰ ਦਿਤੇ ਗਏ ਹਨ ਤੇ ਇਕ ਘੰਟੇ ਵਿਚ ਹੀ ਦੰਗੇ ਭੜਕ ਉੱਠੇ। ਇਨ੍ਹਾਂ ਦੰਗਿਆਂ ਵਿਚ 1232 ਵਿਅਕਤੀ ਮਾਰੇ ਗਏ ਤੇ 15000 ਤੋਂ ਵਧ ਜਖ਼ਮੀ ਹੋਏ। 55000 ਪ੍ਰਵਾਰਾਂ ਨੂੰ ਘਰ ਛੱਡ ਕੇ ਭੱਜਣਾ ਪਿਆ।

**ਮੁੰਬਈ ਦੰਗੇ (1992) :** ਮੁੰਬਈ ਦੰਗੇ ਬਾਬਰੀ ਮਸਜਿਦ ਢਾਹੇ ਜਾਣ ਦੇ ਖ਼ਿਲਾਫ਼ ਕੱਢੇ ਗਏ ਜਲੂਸ ਕਾਰਨ ਸ਼ੁਰੂ ਹੋਏ ਸਨ ਤੇ ਜਲਦੀ ਹੀ ਸਾਰੇ ਸ਼ਹਿਰ ਵਿਚ ਫੈਲ ਗਏ। ਇਹ 6 ਦਸੰਬਰ 1992 ਤੋਂ ਲੈ ਕੇ 26 ਜਨਵਰੀ 1993 ਤਕ ਚਲਦੇ ਰਹੇ। ਇਨ੍ਹਾਂ ਕਾਰਨ 1100 ਵਿਅਕਤੀਆਂ ਦੀ ਮੌਤ ਹੋਈ ਤੇ 300 ਜ਼ਖ਼ਮੀ ਹੋਏ।ਇਸ ਦਾ ਬਦਲਾ ਲੈਣ ਲਈ ਪਾਕਿਸਤਾਨੀ ਏਜੰਸੀ ਆਈ ਐਸ.ਆਈ. ਨੇ ਦਾਊਦ ਇਬਰਾਹੀਮ ਦੀ ਮਦਦ ਨਾਲ 12 ਮਾਰਚ 1993 ਨੂੰ ਮੁੰਬਈ ਵਿਚ 12 ਬੰਬ ਧਮਾਕੇ ਕੀਤੇ ਜਿਸ ਕਾਰਨ 317 ਬੇਗੁਨਾਹ ਮਾਰੇ ਗਏ ਤੇ 1400 ਜ਼ਖ਼ਮੀ ਹੋਏ।

**ਗੁਜਰਾਤ ਦੰਗੇ (2002) :** 27 ਫਰਵਰੀ 2002 ਵਾਲੇ ਦਿਨ ਅਯੋਧਿਆ ਤੇ ਗੁਜਰਾਤ ਜਾ ਰਹੀ ਕਾਰ ਸੇਵਕਾਂ ਦੀ ਭਰੀ ਸਾਬਰਮਤੀ ਐਕਸਪ੍ਰੈਸ ਨੂੰ ਗੋਧਰਾ ਸਟੇਸ਼ਨ 'ਤੇ ਅੱਗ ਦੇ ਹਵਾਲੇ ਕਰ ਦਿਤਾ ਗਿਆ। ਇਸ ਅਗਨੀ ਕਾਂਡ ਵਿਚ 58 ਕਾਰ ਸੇਵਕ ਮਾਰੇ ਗਏ ਤੇ ਕੁੱਝ ਹੀ ਘੰਟਿਆਂ ਵਿਚ ਸਾਰਾ ਗੁਜਰਾਤ ਹਿੰਦੂ ਮੁਸਲਿਮ ਦੰਗਿਆਂ ਦੀ ਲਪੇਟ ਵਿਚ ਆ ਗਿਆ। ਇਨ੍ਹਾਂ ਦੰਗਿਆ ਵਿਚ 2000 ਤੋਂ ਵੱਧ ਵਿਅਕਤੀ ਜਾਨ ਤੋਂ ਹੱਥ ਧੋ ਬੈਠੇ ਤੇ 3000 ਤੋਂ ਵੱਧ ਜ਼ਖ਼ਮੀ ਹੋਏ। ਕਰੀਬ 122000 ਘਰ, 1200 ਹੋਟਲ, 15000 ਦੁਕਾਨਾਂ, 7000 ਗੱਡੀਆਂ ਅਤੇ 700 ਧਾਰਮਕ ਸਥਾਨ ਸਾੜ ਕੇ ਸਵਾਹ ਕਰ ਦਿਤੇ ਗਏ।

**ਮੁਜ਼ੱਫਰਪੁਰ ਦੰਗੇ (ਯੂ.ਪੀ.2013)** ਇਹ ਜਾਟ-ਮੁਸਲਿਮ ਦੰਗੇ ਯੂ.ਪੀ. ਦੇ ਜ਼ਿਲ੍ਹੇ ਮੁਜ਼ੱਫਰਪੁਰ ਵਿਚ 27 ਅਗਸਤ 2013 ਨੂੰ ਸ਼ੁਰੂ ਹੋਏ ਤੇ 17 ਸਤੰਬਰ 2013 ਤਕ ਚਲਦੇ ਰਹੇ। ਕਾਵਲ ਪਿੰਡ ਵਿਖੇ ਇਕ ਜਾਟ ਲੜਕੀ ਦੇ ਕਥਿੱਤ ਤੌਰ 'ਤੇ ਇਕ ਮੁਸਲਿਮ ਯੁਵਕ ਵਲੋਂ ਕੀਤੀ ਗਈ ਛੇੜ ਛਾੜ ਦੀ ਮਾਮੂਲੀ ਘਟਨਾ 'ਤੋਂ ਸ਼ੁਰੂ ਹੋਏ ਇਨ੍ਹਾਂ ਦੰਗਿਆ ਨੇ ਕੁੱਝ ਹੀ ਘੰਟਿਆਂ ਵਿਚ ਸਾਰੇ ਇਲਾਕੇ ਨੂੰ ਅਪਨੀ ਲਪੇਟ ਵਿਚ ਲੈ ਲਿਆ। ਲੜਕੀ ਦੇ ਭਰਾਵਾਂ ਵਲੋਂ ਛੇੜਖਾਨੀ ਕਰਨ ਵਾਲੇ ਨੌਜਵਾਨ ਦੀ ਹੱਤਿਆ ਕਰ ਦਿਤੀ ਗਈ ਪਰ ਭੜਕੇ ਹੋਏ ਹਜੂਮ ਨੇ ਉਨ੍ਹਾਂ ਦਾ ਵੀ ਕਤਲ ਕਰ ਦਿਤਾ। ਇਨ੍ਹਾਂ ਦੰਗਿਆਂ ਕਾਰਨ 65 ਵਿਅਕਤੀ ਮਾਰੇ ਗਏ, 93 ਜ਼ਖ਼ਮੀ ਹੋਏ ਤੇ 45000 ਨੂੰ ਆਪਣੇ ਘਰ ਛਡਣੇ ਪਏ। ਜਦ ਤਕ ਜਨਤਾ ਇਨ੍ਹਾਂ ਸਵਾਰਥੀ ਲੀਡਰਾਂ ਦੇ ਬਹਿਕਾਵੇ ਵਿਚ ਫ਼ਸਦੀ ਰਹੇਗੀ, ਦੰਗੇ ਹੁੰਦੇ ਰਹਿਣਗੇ। ਉਪਰੋਕਤ ਦੰਗਿਆ ਦੀ ਜਾਂਚ ਲਈ ਬਣੇ ਕਮਿਸ਼ਨਾਂ ਦੀ ਰਿਪੋਰਟ ਵਿਚ ਸਾਹਮਣੇ ਆਇਆ ਹੈ ਕਿ ਇਨ੍ਹਾਂ ਸਾਰਿਆਂ ਵਿਚ ਕਿਸੇ ਨਾ ਕਿਸੇ ਰਾਜਨੀਤਕ ਪਾਰਟੀ ਜਾਂ ਫ਼ਿਰਕੂ ਵਿਅਕਤੀ ਦਾ ਹੱਥ ਸੀ, ਅੱਗ ਲਾਈ ਤੇ ਡੱਬੂ ਕੰਧ 'ਤੇ।

**– ਪੰਡੋਰੀ ਸਿੱਧਵਾਂ** **ਮੋਬਾ: 9501100062**

# ਪੰਜਾਬੀ ਸਾਹਿਤ ਸਭਾ ਨੇ ਸਾਹਿਤਕ ਇਕੱਤਰਤਾ ਕਰਵਾਈ

**ਨਵੀਂ ਦਿੱਲੀ:** ਪੰਜਾਬੀ ਸਾਹਿਤ ਸਭਾ ਨੇ ਪੰਜਾਬੀ ਭਵਨ ਵਿਚ ਮਾਸਿਕ ਸਾਹਿਤਕ ਇਕੱਤਰਤਾ ਪ੍ਰੋ. ਰਵੇਲ ਸਿੰਘ (ਕਨਵੀਨਰ, ਪੰਜਾਬੀ ਸਲਾਹਕਾਰ ਬੋਰਡ, ਭਾਰਤੀ ਸਾਹਿਤ ਅਕਾਦਮੀ) ਦੀ ਪ੍ਰਧਾਨਗੀ ਹੇਠ ਕਰਵਾਈ। ਮੰਚ ਸੰਚਾਲਕ ਅਤੇ ਪੰਜਾਬੀ ਭਵਨ ਦੇ ਡਾਇਰੈਕਟਰ ਬਲਬੀਰ ਮਾਧੋਪੁਰੀ ਨੇ ਮੀਟਿੰਗ ਵਿੱਚ ਪੁੱਜੇ ਲੇਖਕਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਨਾਲ ਜਾਣ-ਪਛਾਣ ਕਰਾਉਂਦਿਆਂ ਕਵੀ, ਗਲਪਕਾਰ ਤੇ ਅਨੁਵਾਦਕ ਰਾਜਿੰਦਰ ਸੁਲਤਾਨ ਨੂੰ ਆਪਣੀਆਂ ਕਵਿਤਾਵਾਂ ਸੁਣਾਉਣ ਲਈ ਗੁਜ਼ਾਰਿਸ਼ ਕੀਤੀ। ਇਸ ਮਗਰੋਂ ਰਾਜਿੰਦਰ ਸੁਲਤਾਨ ਨੇ ਉਨ੍ਹਾਂ ਆਪਣੀਆਂ ਤਿੰਨ ਲੰਮੀਆਂ ਕਵਿਤਾਵਾਂ 'ਕਵੀ ਦੀ ਲਾਸ਼', 'ਮੁਕਤੀ ਕਵੀ ਦੀ' ਤੇ 'ਸ਼ਬਦ ਰਚਨਾ' ਸੁਣਾਈਆਂ।

ਸਾਰੀਆਂ ਕਵਿਤਾਵਾਂ ਨੇ ਹਾਜ਼ਰ ਸਰੋਤਿਆਂ ਦਾ ਧਿਆਨ ਖਿੱਚਿਆ। ਜਗਤਾਰ ਜੀਤ ਨੇ 'ਇਬਾਦਤਗਾਹ' ਨਾਂ ਦੀ ਆਪਣੀ ਕਹਾਣੀ ਸੁਣਾਈ ਜੋ ਪ੍ਰਤੀਕਮਈ ਸੀ ਤੇ ਵਿਸ਼ਾ ਰਾਜਨੀਤੀ ਜੋ ਸਮਕਾਲੀ ਸਥਿਤੀਆਂ ਦੀ ਦੱਸ ਪਾਉਂਦੀ ਸੀ। ਰੇਡੀਓ, ਟੀਵੀ ਕਲਾਕਾਰ, ਰਚਨਾਕਾਰ ਤੇ ਸਟੇਜੀ ਕਵਿੱਤਰੀ ਰਣਜੀਤ ਕੌਰ ਨੇ ਤਿੰਨ ਗਜ਼ਲਾਂ ਤੇ ਕਵਿਤਾਵਾਂ ਸੁਣਾਈਆਂ। ਉਪਰੰਤ ਕਵਿਤਾ 'ਚ ਨਵੇਂ ਚਿਹਰੇ ਪਰ ਗੰਭੀਰ ਕਵੀ ਗੁਰਪ੍ਰੀਤ ਬੋੜਾਵਾਲ ਨੇ 'ਜਿਸ ਘਰ ਮਾਵਾਂ ਹੱਸਣ', 'ਛੇਵੀਂ ਕਲਾਸ' ਆਦਿ ਕਵਿਤਾਵਾਂ ਸੁਣਾਈਆਂ। ਡਾ. ਰਵੇਲ ਸਿੰਘ ਨੇ ਕਿਹਾ ਕਿ ਸਮੁੱਚੀਆਂ ਰਚਨਾਵਾਂ ਦੀ ਆਪੋ-ਆਪਣੇ ਮਹੱਤਤਾ ਹੈ। ਉਨ੍ਹਾਂ ਵਿੱਚੋਂ ਮਨੁੱਖੀ ਭਾਵਨਾਵਾਂ ਤੇ ਸੰਵੇਦਨਾਵਾਂ ਸਹਿਜ ਹੀ ਪ੍ਰਗਟ ਹੋਈਆਂ ਹਨ ਅਤੇ ਸਮਾਜਿਕ ਤੇ ਰਾਜਨੀਤਕ ਸਥਿਤੀਆਂ ਪ੍ਰਤੱਖ ਝਲਕਦੀਆਂ ਹਨ। ਬਲਬੀਰ ਮਾਧੋਪੁਰੀ ਨੇ ਸਭਨਾਂ ਦੇ ਸਹਿਯੋਗ ਲਈ ਧੰਨਵਾਦ ਕੀਤਾ। ਇਕੱਤਰਤਾ ਵਿਚ ਡਾ. ਕਰਨਜੀਤ ਸਿੰਘ, ਡਾ. ਕੁਲਵੀਰ ਗੋਜਰਾ. ਡਾ. ਸੰਦੀਪ ਸਿੰਘ, ਡਾ. ਮਨਜੀਤ ਸਿੰਘ, ਡਾ. ਸਤੀਸ਼ ਕੰਬੋਜ , ਡਾ. ਸੰਦੀਪ ਕੌਰ, ਭਾਈ ਮਨਿੰਦਰਪਾਲ ਸਿੰਘ, ਅਮਨਦੀਪ ਸਿੰਘ ਦਿੱਲੀ ਯੂਨੀਵਰਸਿਟੀ ਦੇ ਵਿਦਿਆਰਥੀ ਤੇ ਖੋਜਾਰਥੀ ਵੱਡੀ ਗਿਣਤੀ ਵਿਚ ਸ਼ਾਮਲ ਹੋਏ।

– ਪ੍ਰੋ. ਮਨਜੀਤ ਸਿੰਘ

# ਸਿਧ ਗੋਸਟਿ

ਇਸ ਬਾਣੀ ਦੇ ਮੂਲ-ਪਾਠ ਦੇ ਆਰੰਭ ਵਿਚ ਦਰਜ ਸੂਚਨਾ 'ਰਾਮਕਲੀ ਮਹਲਾ ੧ ਸਿਧ ਗੋਸਟਿ' ਕਾਫੀ ਅਰਥ-ਭਰਪੂਰ ਹੈ। ਇੱਥੇ ਇਹ ਬਾਖੂਬੀ ਸਪੱਸ਼ਟ ਹੋ ਜਾਂਦਾ ਹੈ ਕਿ ਇਸ ਬਾਣੀ ਨੂੰ ਰਾਮਕਲੀ ਰਾਗ ਵਿਚ ਗਾਉਣ ਦੀ ਹਦਾਇਤ ਹੈ ਅਤੇ ਇਸ ਬਾਣੀ ਦੇ ਰਚੈਤਾ ਗੁਰੂ ਨਾਨਕ ਦੇਵ ਜੀ ਹਨ। ''ਸਿਧ ਗੋਸਟਿ'' ਇਸ ਬਾਣੀ ਦਾ ਸਿਰਲੇਖ ਹੈ। ਮੂਲ ਰੂਪ ਵਿਚ 'ਸਿਧ ਗੋਸਟਿ' ਸਿਰਲੇਖ ਦੋ ਸ਼ਬਦਾਂ (ਸਿਧ+ਗੋਸਟਿ) ਦੇ ਸੰਜੋਗ ਤੋਂ ਬਣਿਆ ਹੈ। ਇੱਥੇ 'ਸਿਧ' ਤੋਂ ਭਾਵ ਯੋਗ-ਸਾਧਨਾ ਵਿਚ ਪੁੱਗੇ ਹੋਏ ਯੋਗੀ ਜਾਂ ਜੋਗੀ ਤੋਂ ਹੈ ਅਤੇ 'ਗੋਸਟਿ' ਸ਼ਬਦ, ਚਰਚਾ, ਬਹਿਸ, ਗੱਲਬਾਤ ਦਾ ਸੂਚਕ ਹੈ। ਸ਼ਬਦ 'ਸਿਧ' ਦਾ ਦੂਜਾ ਅਰਥ ਹੈ : 'ਪ੍ਰਮਾਤਮਾ'। ''ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨਿ ਧਿਆਇਆ॥ (ਰਾਮਕਲੀ ਮਹਲਾ ੧) ਬਾਣੀ ਤੁਕ ਤੋਂ ਇਸ ਵਿਚਾਰ ਦੀ ਸਹਿਜੇ ਹੀ ਪੁਸ਼ਟੀ ਹੋ ਜਾਂਦੀ ਹੈ। ਇਸ ਸੰਬੰਧ ਵਿਚ ਪ੍ਰੋ. ਸਾਹਿਬ ਸਿੰਘ ਹੁਰਾਂ ਦਾ ਕਹਿਣਾ ਬਿਲਕੁਲ ਠੀਕ ਹੈ ਕਿ ''ਇਸ ਤੁਕ ਵਿਚ ਪਹਿਲੇ ਲਫ਼ਜ਼ 'ਸਿਧ' ਦਾ ਅਰਥ ਹੈ ''ਪੁੱਗੇ ਹੋਏ ਜੋਗੀ'' ਦੂਜੇ ਲਫ਼ਜ਼ 'ਸਿਧੁ' ਦਾ ਅਰਥ ਹੈ ''ਪਰਮਾਤਮਾ''। ਲਫ਼ਜ 'ਗੋਸਟਿ' ਦਾ ਭੀ ਦੂਜਾ ਅਰਥ ਹੈ ''ਮੇਲ, ਸਨਬੰਧ''। ਸੋ ਇਸ ਤਰ੍ਹਾਂ 'ਸਿਧ ਗੋਸਟਿ' ਦੇ ਦੋ ਅਰਥ ਹਨ :-

(1) ਸਿੱਧਾਂ ਨਾਲ ਗੱਲ-ਬਾਤ।

(2) ਪਰਮਾਤਮਾ ਨਾਲ ਮਿਲਾਪ।

ਇਸ ਸਾਰੀ ਬਾਣੀ ਵਿਚ ਉਸ 'ਚਰਚਾ' ਦਾ ਜ਼ਿਕਰ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਹੋਈ। ਉਸ 'ਚਰਚਾ' ਦਾ ਮਜ਼ਮੂਨ ਕੀ ਸੀ ? ਮਜ਼ਮੂਨ ਸੀ ''ਸਿਧ ਗੋਸਟਿ'' ਭਾਵ ''ਪਰਮਾਤਮਾ ਨਾਲ ਮਿਲਾਪ।''

ਜਿੱਥੋਂ ਤੱਕ 'ਸਿਧ ਗੋਸ਼ਟਿ' ਬਾਣੀ ਦੇ ਕੇਂਦਰੀ ਭਾਗ ਦਾ ਸੰਬੰਧ ਹੈ ਉਹ ਇਸ ਲੰਮੀ ਬਾਣੀ ਦੀਆਂ 'ਰਹਾਉ' ਦੀਆਂ ਪੰਕਤੀਆਂ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੈ। ਇਹ 'ਰਹਾਉ ਦੀਆਂ ਪੰਕਤੀਆਂ ਇਸ ਪ੍ਰਕਾਰ ਹਨ :-

''ਕਿਵ ਭਵੀਐ ਸਚਿ ਸੂਚਾ ਹੋਇ॥

ਸਾਚ ਸਬਦੁ ਬਿਨੁ ਮੁਕਤਿ ਨ ਹੋਇ॥੧॥ ਰਹਾਉ॥

ਪ੍ਰੋ. ਸਾਹਿਬ ਸਿੰਘ ਹੁਰਾਂ ਨੇ ਰਹਾਉ ਦੀਆਂ ਇਨ੍ਹਾਂ ਪੰਕਤੀਆਂ ਦੇ ਅਰਥ ਇਉਂ ਕੀਤੇ ਹਨ : ਦੇਸ਼-ਦੇਸ਼ਾਂਤਰਾਂ ਜਾਂ ਤੀਰਥਾਂ 'ਤੇ ਭੌਣ-ਭਟਕਣ ਦਾ ਕੋਈ ਲਾਭ ਨਹੀਂ ਹੈ।ਭਾਵ ਗ੍ਰਹਿਸਤੀ ਜੀਵਨ ਨੂੰ ਛੱਡਿਆਂ ਨਾ ਤਾਂ ਕੋਈ ਸੁੱਚਾ ਹੋ ਸਕਦਾ ਹੈ ਅਤੇ ਨਾ ਮਾਇਆ ਦੇ ਬੰਧਨਾਂ ਤੋਂ ਉਸ ਨੂੰ ਮੁਕਤੀ ਮਿਲ ਸਕਦੀ ਹੈ। ਪ੍ਰਮਾਤਮਾ ਦੇ ਨਾਮ ਨਾਲ ਜੁੜਿਆਂ ਹੀ ਮਨ ਪਵਿੱਤਰ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਵਿਚ ਮਨ ਨਾ ਜੁੜੇ ਤਾਂ ਮਾਇਆ ਦੀ ਖਿੱਚ ਤੋਂ ਖ਼ਲਾਸੀ ਜਾਂ ਮੁਕਤੀ ਨਹੀਂ ਹੁੰਦੀ। ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਸਮੁੱਚੀ 'ਸਿਧ ਗੋਸਟਿ' ਬਾਣੀ ਵਿਚ ਇੱਕ ਕੇਂਦਰੀ ਖ਼ਿਆਲ ਜਾਂ ਵਿਚਾਰ ਦਾ ਵਿਸਤਾਰ ਹੈ।

ਜਿਵੇਂ ਕਿ ਪਹਿਲਾਂ ਵੀ ਸੰਕੇਤ ਮਾਤਰ ਜ਼ਿਕਰ ਕੀਤਾ ਗਿਆ ਹੈ ਕਿ 'ਸਿਧ ਗੋਸਟ' ਬਾਣੀ ਨੂੰ ਰਾਮਕਲੀ ਰਾਗ ਵਿਚ ਗਾਉਣ ਦੀ ਹਿਦਾਇਤ ਹੈ। ਜ਼ਿਕਰਯੋਗ ਹੈ ਕਿ ਨਾਥ-ਜੋਗੀਆਂ ਦਾ ਪਸੰਦੀਦਾ ਰਾਗ ਵੀ ਰਾਮਕਲੀ ਰਾਗ ਸੀ। ਜਿੱਥੋਂ ਤੱਕ ਇਸ ਬਾਣੀ ਦੀ ਬਣਤਰ ਦਾ ਸੰਬੰਧ ਹੈ, ਉਸ ਬਾਬਤ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਇਸ ਬਾਣੀ ਦੇ 73 ਬੰਦ ਹਨ ਅਤੇ ਹਰ ਬੰਦ ਵਿਚ ਛੇ ਪੰਕਤੀਆਂ ਜਾਂ ਤੁਕਾਂ ਹਨ। ਰਾਗਬੱਧ ਹੋਣ ਦੇ ਨਾਲ ਨਾਲ ਇਹ ਬਾਣੀ ਕਾਵਿਬੱਧ ਵੀ ਹੈ। ਪ੍ਰਚਲਤ ਸਿੱਖ ਰਵਾਇਤਾਂ ਮੁਤਾਬਕ 'ਸਿਧ ਗੋਸਟਿ' ਬਾਣੀ ਵਿਚ ਉਸ ਚਰਚਾ ਦਾ ਜ਼ਿਕਰ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਸਿਧਾਂ ਨਾਲ ਹੋਈ ਸੀ। ਦੂਜੇ ਸ਼ਬਦਾਂ ਵਿਚ ਇਹ ਬਾਣੀ ਗੁਰੂ ਨਾਨਕ ਦੇਵ ਜੀ ਅਤੇ ਸਿਧਾਂ ਵਿਚਾਲੇ ਹੋਏ ਪ੍ਰਚੰਡ ਸੰਵਾਦ ਦਾ ਸਿੱਟਾ ਹੈ। ਪਰ ਯਾਦ ਰਹੇ ਕਿ ਇੱਥੇ ਸਿਧਾਂ ਤੋਂ ਭਾਵ ਉਨ੍ਹਾਂ ਕੰਨ ਪਾਟੇ ਨਾਥ-ਜੋਗੀਆਂ ਤੋਂ ਹੈ ਜਿਨ੍ਹਾਂ ਨੇ ਸਿਧਾਂ ਦੇ 'ਵਾਮ-ਮਾਰਗ' ਅਰਥਾਤ 'ਪ੍ਰਵਿਰਤੀ ਮਾਰਗ' ਨੂੰ ਰੱਦ ਕਰਦਿਆਂ 'ਨਵਿਰਤੀ-ਮਾਰਗ' (ਭਾਵ 'ਉਦਾਸੀ ਮਾਰਗ') ਅਪਨਾ ਲਿਆ ਸੀ। ਪ੍ਰਸ਼ਨ-ਉੱਤਰੀ ਸ਼ੈਲੀ ਵਿਚ ਰਚੀ ਗਈ ਹੋਣ ਕਰਕੇ ਇਸ ਬਾਣੀ ਨੂੰ 'ਸਿਧ ਗੋਸਟਿ' ਸਿਰਲੇਖ ਦਿੱਤਾ ਗਿਆ ਪ੍ਰਤੀਤ ਹੁੰਦਾ ਹੈ। ਜਿਵੇਂ ਕਿ ਪਹਿਲਾਂ ਵੀ ਸੰਕੇਤ-ਮਾਤਰ ਜ਼ਿਕਰ ਕੀਤਾ ਗਿਆ ਹੈ ਕਿ 'ਗੋਸਟਿ (ਜਾਂ 'ਗੋਸ਼ਟ') ਸ਼ਬਦ : ਚਰਚਾ ਬਹਿਸ ਤੇ ਆਪਸੀ ਗੱਲਬਾਤ ਦਾ ਸੂਚਕ ਹੈ। ਭਾਵ ਆਪਸੀ ਸੰਵਾਦ (dialogue) ਰਾਹੀਂ ਸੱਚ ਤੀਕ ਪੁੱਜਣ ਦਾ ਇਹ ਇਕ ਜਾਣਿਆ-ਪਛਾਣਿਆ ਤੇ ਹਰਮਨ ਪਿਆਰਾ ਅਦਬੀ ਕੋਡ ਹੈ। ਪੰਜਾਬੀ ਵਿਚ ਸਾਡੇ ਕੋਲ ਇਕ ਲੰਮੀ ਗੋਸ਼ਟ-ਪਰੰਪਰਾ ਮੌਜੂਦ ਹੈ।

ਖੈਰ! ਜਿੱਥੋਂ ਤੱਕ 'ਸਿਧ ਗੋਸਟਿ' ਬਾਣੀ ਦਾ ਸੰਬੰਧ ਹੈ ਉਸ ਬਾਬਤ ਪ੍ਰੋ. ਸਾਹਿਬ ਸਿੰਘ ਹੁਰਾਂ ਦਾ ਇਹ ਕਹਿਣਾ ਕਾਫੀ ਹੱਦ ਤੀਕ ਠੀਕ ਜਾਪਦਾ ਹੈ ਕਿ ਗੁਰੂ ਨਾਨਕ ਦੇਵ ਜੀ ਅਤੇ ਨਾਥ-ਜੋਗੀਆਂ ਵਿਚਾਲੇ ਭਿੰਨ ਭਿੰਨ ਦਾਰਸ਼ਨਿਕ ਤੇ ਅਧਿਆਤਮਕ ਮਸਲਿਆਂ ਉਪਰ ਸਮੇਂ ਸਮੇਂ ਜਿਹੜੀ ਬਹਿਸ ਹੋਈ ਗੁਰੂ ਸਾਹਿਬ ਨੇ ਵੇਹਲੇ ਸਮੇਂ ਉਸ ਬਹਿਸ ਨੂੰ ਕਵਿਤਾ ਦਾ ਰੂਪ ਦੇ ਕੇ 'ਸਿਧ ਗੋਸਟਿ' ਸਿਰਲੇਖ ਦਿੱਤਾ। ਜ਼ਿਕਰਯੋਗ ਹੈ ਕਿ 'ਸਿਧ ਗੋਸਟਿ' ਬਾਣੀ ਵਿਚ ਚਰਪਟ ਤੇ ਲੋਹਾਰੀਪਾ ਸਿਰਫ਼ ਦੋ ਸਿਧਾਂ (ਨਾਥ-ਜੋਗੀਆਂ) ਦਾ ਜ਼ਿਕਰ ਹੋਇਆ ਹੈ। ਹੋ ਸਕਦਾ ਹੈ ਕਿ ਮੇਲੇ ਵਿਚ ਇਕੱਠੇ ਹੋਏ ਜੋਗੀਆਂ ਵਿਚੋਂ ਇਹ ਦੋਵੇਂ ਮੁਖੀ ਹੋਣ। ਜ਼ਾਹਿਰ ਹੈ ਕਿ ਗੁਰੂ ਸਾਹਿਬ ਕੋਲੋਂ ਪ੍ਰਸ਼ਨ ਪੁੱਛਣ ਵਾਲੇ ਹੋਰ ਵੀ ਕਈ ਨਾਥ-ਜੋਗੀ ਹੋਣਗੇ। ਗੁਰੂ ਸਾਹਿਬ ਨੇ 'ਸਿਧ ਗੋਸਟਿ' ਬਾਣੀ ਵਿਚ ਉਨ੍ਹਾਂ ਪ੍ਰਸ਼ਨਾਂ ਦੇ ਉੱਤਰ ਤਾਂ ਦਰਜ ਕੀਤੇ ਹਨ ਪਰ ਪ੍ਰਸ਼ਨ ਕਰਨ ਵਾਲੇ ਬਾਕੀ ਦੇ ਜੋਗੀਆਂ (ਸਿਧਾਂ) ਦੇ ਨਾਂ ਨਹੀਂ ਦਿਤੇ। ਹਾਂ ! ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਉਨ੍ਹਾਂ ਵਿਚੋਂ ਇਕ ਨਾਂ 'ਭੰਗਰਨਾਥ ਜਰੂਰ ਦਿੱਤਾ ਹੈ। ਉਨ੍ਹਾਂ ਦੇ ਮੁਤਾਬਕ ਭੰਗਰਨਾਥ ਨੇ ਹੀ ਗੁਰੂ ਜੀ ਤੋਂ ਪੁੱਛਿਆ ਸੀ ਕਿ ਜੇਕਰ ਜ਼ਿੰਦਗੀ ਜੀਉਣ ਦਾ ਸਹੀ ਰਸਤਾ ਗ੍ਰਹਿਸਤ ਵਿਚ ਰਹਿ ਕੇ ਸੁਆਰਥ-ਰਹਿਤ ਹੋਣਾ ਹੈ ਤਾਂ ਤੁਸੀਂ ਗ੍ਰਹਿਸਤ ਕਿਉਂ ਛੱਡਿਆ ਸੀ ?

ਖੈਰ ! ਜ਼ਿਕਰਯੋਗ ਹੈ ਕਿ ਚਰਪਟ ਨਾਂ ਦਾ ਨਾਥ ਜੋਗੀ ਇਤਿਹਾਸਕ ਤੌਰ 'ਤੇ ਦਸਵੀਂ ਸਦੀ ਵਿਚ ਹੋਇਆ ਸੀ। ਭਾਵ ਗੁਰੂ ਨਾਨਕ ਦੇਵ ਜੀ ਤੋਂ ਤਕਰੀਬਨ ਪੰਜ ਸਦੀਆਂ ਪਹਿਲਾਂ। ਫਿਰ ਉਸ ਨੂੰ ਗੁਰੂ ਨਾਨਕ ਸਾਹਿਬ ਦੇ ਨਾਲ ਬਹਿਸ ਕਰਦਿਆਂ ਕਿਵੇਂ ਵਿਖਾਇਆ ਜਾ ਸਕਦੈ ? ਪ੍ਰਸ਼ਨ ਖ਼ਾਸਾ ਮਹੱਤਵਪੂਰਨ ਵੀ ਹੈ ਤੇ ਸਾਰਥਕ ਵੀ। ਪ੍ਰੋ. ਸਾਹਿਬ ਸਿੰਘ ਹੁਰਾਂ ਦਾ ਇਸ ਸੰਬੰਧੀ ਤਰਕ ਇਹ ਹੈ ਕਿ ਹੋ ਸਕਦਾ ਹੈ ਕਿ ਗੁਰੂ ਸਾਹਿਬ ਦੇ ਜ਼ਮਾਨੇ ਵਿਚ ਵੀ ਕੋਈ ਚਰਪਟ ਨਾਂ ਦਾ ਨਾਥ-ਜੋਗੀ ਜ਼ਰੂਰ ਹੋਇਆ ਹੋਵੇਗਾ। ਕਿਉਂਕਿ ਪ੍ਰਸਿੱਧ ਤੇ ਮਹਾਨ ਹਸਤੀਆਂ ਦੇ ਨਾਂ ਉਨ੍ਹਾਂ ਦੇ ਸ਼ਰਧਾਲੂ ਅਕਸਰ ਆਪਣੇ ਪਰਿਵਾਰਾਂ ਵਿਚ ਰੱਖ ਲਿਆ ਕਰਦੇ ਸਨ। ਇਹ ਪ੍ਰਵਿਰਤੀ ਕੁੱਝ ਹੱਦ ਤੀਕ ਅੱਜ ਵੀ ਮੌਜੂਦ ਹੈ। ਪ੍ਰੋ. ਸਾਹਿਬ ਦਾ ਇਹ ਤਰਕ ਖਾਸਾ ਦਮਦਾਰ ਪ੍ਰਤੀਤ ਹੁੰਦਾ ਹੈ। ਇਸ ਸਾਰੀ ਚਰਚਾ ਦੇ ਬਾਵਜੂਦ ਵੀ 'ਸਿਧ ਗੋਸਟਿ' ਬਾਣੀ ਕਦੋਂ ਲਿਖੀ ਗਈ? -- ਪ੍ਰਸ਼ਨ ਨਿਰੰਤਰ ਬਣਿਆ ਰਹਿੰਦਾ ਹੈ। 'ਪੁਰਾਤਨ ਜਨਮਸਾਖੀ' ਦੇ ਮੁਤਾਬਕ ਇਹ ਬਾਣੀ-ਰਚਨਾ ਗੁਰੂ ਸਾਹਿਬ ਵੱਲੋਂ ਆਪਣੀ ਪੰਜਵੀਂ ਉਦਾਸੀ ਦੇ ਦੌਰਾਨ 'ਗੋਰਖ ਹਟੜੀ' ਸਥਾਨ 'ਤੇ ਉਚਾਰੀ ਗਈ। ਪਰ ਭਾਈ ਗੁਰਦਾਸ ਜੀ ਦਾ ਇਸ ਸੰਬੰਧੀ ਨਜ਼ਰੀਆ ਰਤਾ ਕੁ ਵੱਖਰਾ ਹੈ। ਆਪਣੀ ਪਹਿਲੀ ਵਾਰ ਵਿਚ ਉਨ੍ਹਾਂ ਨੇ ਇਸ ਮਸਲੇ ਬਾਰੇ ਪੂਰੇ ਵਿਸਥਾਰ ਨਾਲ ਲਿਖਿਆ ਹੈ। ਭਾਈ ਗੁਰਦਾਸ ਜੀ ਦੇ ਕਹਿਣ ਮੁਤਾਬਕ ਸ਼ਿਵਰਾਤ ਦਾ ਮੇਲਾ ਸੁਣ ਕੇ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਤੋਂ ਅਚਲ ਵਟਾਲੇ ਗਏ। ਉੱਥੇ ਹੀ ਸਿਧਾਂ (ਨਾਥ-ਜੋਗੀਆਂ) ਨਾਲ

# ਭਾਰਤ ਤੇ ਆਸਟ੍ਰੇਲੀਆ ਦੇ ਸਬੰਧ ਬਹੁਤ ਮਜ਼ਬੂਤ: ਮੋਦੀ

''ਇਕ ਦੂਜੇ ਪ੍ਰਤੀ ਭਰੋਸਾ ਤੇ ਸਤਿਕਾਰ ਭਾਰਤ ਤੇ ਆਸਟਰੇਲੀਆ ਦੇ ਰਿਸ਼ਤਿਆਂ ਦੀ ਸਭ ਤੋਂ ਮਜ਼ਬੂਤ ਤੇ ਵੱਡੀਆਂ ਨੀਹਾਂ ਹਨ। ਇਸ ਪਿਛਲਾ ਅਸਲ ਕਾਰਨ ਇਥੇ ਵੱਸਦਾ ਭਾਰਤੀ ਪਰਵਾਸੀ ਭਾਈਚਾਰਾ ਹੈ।'' ਸ੍ਰੀ ਮੋਦੀ ਨੇ ਇਹ ਗੱਲ ਸਿਡਨੀ ਦੇ ਕੁਡੋਜ਼ ਬੈਂਕ ਐਰੀਨਾ ਵਿੱਚ ਰੱਖੇ ਕਮਿਊਨਿਟੀ ਸਮਾਗਮ ਨੂੰ ਸੰਬੋਧਨ ਕਰਦਿਆਂ ਕਹੀ। ਸਮਾਗਮ ਵਿੱਚ ਆਸਟਰੇਲੀਆ ਭਰ ਤੋਂ 21 ਹਜ਼ਾਰ ਤੋਂ ਵੱਧ ਲੋਕ ਸ਼ਾਮਲ ਹੋਏ। ਇਸ ਮੌਕੇ ਆਸਟਰੇਲੀਅਨ ਪ੍ਰਧਾਨ ਮੰਤਰੀ ਐਂਥਨੀ ਐਲਬਨੀਜ਼ ਵੀ ਮੌਜੂਦ ਸਨ। ਐਲਬਨੀਜ਼ ਨੇ ਸ੍ਰੀ ਮੋਦੀ ਦਾ 'ਪਿਆਰੇ ਮਿੱਤਰ' ਕਹਿ ਕੇ ਸਵਾਗਤ ਕੀਤਾ। ਉਨ੍ਹਾਂ ਸ੍ਰੀ ਮੋਦੀ ਦੀ ਤੁਲਨਾ ਅਮਰੀਕੀ ਗਾਇਕ ਬਰੂਸ ਸਪਰਿੰਗਸਟੀਨ ਨਾਲ ਕਰਦਿਆਂ ਕਿਹਾ ਕਿ ਉਹ(ਮੋਦੀ) ਜਿੱਥੇ ਵੀ ਜਾਂਦੇ ਹਨ, ਉਨ੍ਹਾਂ ਦਾ 'ਰੌਕ ਸਟਾਰ ਵਾਂਗ ਸਵਾਗਤ' ਹੁੰਦਾ ਹੈ। ਸ੍ਰੀ ਮੋਦੀ ਤਿੰਨ ਦੇਸ਼ਾਂ ਦੀ ਫੇਰੀ ਦੇ ਆਖਰੀ ਤੇ ਤੀਜੇ ਪੜਾਅ ਤਹਿਤ ਸੋਮਵਾਰ ਰਾਤ ਸਿਡਨੀ ਪੁੱਜੇ ਸਨ।

ਸ੍ਰੀ ਮੋਦੀ ਨੇ ਕਿਹਾ ਕਿ ਇਕ ਸਮਾਂ ਸੀ ਜਦੋਂ ਭਾਰਤ ਤੇ ਆਸਟਰੇਲੀਆ ਦੇ ਰਿਸ਼ਤਿਆਂ ਨੂੰ ਪਰਿਭਾਸ਼ਤ ਕਰਨ ਲਈ ਤਿੰਨ 'ਸੀ'-ਕਾਮਨਵੈੱਲਥ, ਕ੍ਰਿਕਟ ਤੇ ਕਰੀ ਵਰਤੇ ਜਾਂਦੇ ਸਨ। ਉਨ੍ਹਾਂ ਕਿਹਾ, ''ਇਸ ਮਗਰੋਂ ਤਿੰਨ 'ਡੀ'....ਡੈਮੋਕਰੈਸੀ, ਡਾਇਸਪੋਰਾ ਤੇ ਦੋਸਤ। ਫਿਰ ਇਹ 3 'ਈ' ਬਣੇ....ਐਨਰਜੀ, ਇਕਾਨਮੀ ਤੇ ਐਜੂਕੇਸ਼ਨ। ਪਰ ਸੱਚ ਇਹ ਹੈ ਕਿ ਭਾਰਤ ਤੇ ਆਸਟਰੇਲੀਆ ਦੇ ਰਿਸ਼ਤੇ ਦੀ ਡੂੰਘਾਈ ਇਨ੍ਹਾਂ ਸੀ, ਡੀ ਤੇ ਈ....ਦੀਆਂ ਹੱਦਾਂ ਨੂੰ ਲੰਘ ਚੁੱਕੀ ਹੈ।'' ਪ੍ਰਧਾਨ ਮੰਤਰੀ ਨੇ ਕਿਹਾ, ''ਇਸ ਰਿਸ਼ਤੇ ਦੀਆਂ ਸਭ ਤੋਂ ਮਜ਼ਬੂਤ ਤੇ ਵੱਡੀਆਂ ਨੀਹਾਂ ਅਸਲ ਵਿੱਚ ਪਰਸਪਰ ਵਿਸ਼ਵਾਸ ਤੇ ਪਰਸਪਰ ਸਤਿਕਾਰ ਹੈ; ਅਤੇ ਇਸ ਪਿਛਲਾ ਅਸਲ ਕਾਰਨ ਭਾਰਤੀ ਡਾਇਸਪੋਰਾ (ਪਰਵਾਸੀ ਭਾਈਚਾਰਾ) ਹੈ।'' ਸ੍ਰੀ ਮੋਦੀ ਨੇ ਕਿਹਾ ਕਿ ਭਾਰਤ ਤੇ ਆਸਟਰੇਲੀਆ ਦਰਮਿਆਨ ਭੂਗੋਲਿਕ ਫਾਸਲੇ ਹਨ, ਪਰ ਹਿੰਦ ਮਹਾਸਾਗਰ ਸਾਨੂੰ ਜੋੜਦਾ ਹੈ। ਦੋਵਾਂ ਮੁਲਕਾਂ ਦੀ ਜੀਵਨ ਸ਼ੈਲੀ ਕਿੰਨੀ ਵੀ ਵੱਖਰੀ ਹੋਵੇ, ਯੋਗ ਸਾਨੂੰ ਜੋੜਦਾ ਹੈ। ਕ੍ਰਿਕਟ ਨੇ ਸਾਨੂੰ ਉਮਰਾਂ ਤੋਂ ਜੋੜੀ ਰੱਖਿਆ ਹੈ...ਅਤੇ ਹੁਣ ਟੈਨਿਸ ਤੇ ਫਿਲਮਾਂ ਵੀ ਜੋੜਨ ਵਾਲੇ ਹੋਰ ਸੇਤੂ ਹਨ। ਕ੍ਰਿਕਟ ਦੇ ਮੈਦਾਨ 'ਤੇ ਜਿੰਨਾ ਦਿਲਚਸਪ ਮੁਕਾਬਲਾ ਹੁੰਦਾ ਹੈ, ਮੈਦਾਨ ਦੇ ਬਾਹਰ ਓਨੀ ਹੀ ਡੂੰਘੀ ਸਾਡੀ ਦੋਸਤੀ ਹੈ।'' ਪ੍ਰਧਾਨ ਮੰਤਰੀ ਨੇ ਕਿਹਾ ਕਿ ਆਸਟਰੇਲੀਅਨ ਸਪਿੰਨ ਗੇਂਦਬਾਜ਼ ਸ਼ੇਨ ਵਾਰਨ ਦੇ ਅਕਾਲ ਚਲਾਣੇ 'ਤੇ ਲੱਖਾਂ ਭਾਰਤੀ ਉਦਾਸ ਸਨ। ਕੌਮਾਂਤਰੀ ਮੁਦਰਾ ਫੰਡ ਭਾਰਤ ਨੂੰ ਆਲਮੀ ਅਰਥਚਾਰੇ ਦਾ ਉਭਰਦਾ ਮੁਲਕ ਮੰਨਦਾ ਹੈ। ਉਨ੍ਹਾਂ ਕਿਹਾ ਕਿ ਭਾਰਤ ਨੇ ਚੁਣੌਤੀਪੂਰਨ ਸਮਿਆਂ ਵਿੱਚ ਰਿਕਾਰਡ ਬਰਾਮਦ ਕੀਤੀ ਹੈ ਤੇ ਭਾਰਤ ਵਿੱਚ ਸਮਰੱਥਾ ਤੇ ਸਰੋਤਾਂ ਦੀ ਕੋਈ ਘਾਟ ਨਹੀਂ ਹੈ। ਪ੍ਰਧਾਨ ਮੰਤਰੀ ਮੋਦੀ ਨੇ ਸਮਾਗਮ ਦੌਰਾਨ ਆਸਟਰੇਲੀਅਨ ਹਮਰੁਤਬਾ ਦਾ 'ਧੰਨਵਾਦ ਮੇਰੇ ਦੋਸਤ ਐਂਥਨੀ' ਕਹਿ ਕੇ ਸ਼ੁਕਰੀਆ ਅਦਾ ਕੀਤਾ।

ਉਧਰ ਆਸਟਰੇਲੀਅਨ ਪ੍ਰਧਾਨ ਮੰਤਰੀ ਐਲਬਨੀਜ਼ ਨੇ ਕਿਹਾ ਕਿ ਸ੍ਰੀ ਮੋਦੀ ਜਿੱਥੇ ਵੀ ਜਾਂਦੇ ਹਨ, ਉਨ੍ਹਾਂ ਦਾ 'ਰੌਕ ਸਟਾਰ ਵਾਂਗ ਸਵਾਗਤ' ਹੁੰਦਾ ਹੈ। ਐਲਬਨੀਜ਼ ਨੇ ਕਿਹਾ, ''ਇਸ ਤੋਂ ਪਹਿਲਾਂ ਇਸ ਮੰਚ 'ਤੇ ਅਮਰੀਕੀ ਗਾਇਕ ਬਰੂਸ ਸਪਰਿੰਗਸਟੀਨ ਦਾ ਇੰਨਾ ਜ਼ੋਰਦਾਰ ਸਵਾਗਤ ਹੋਇਆ ਸੀ। ਪ੍ਰਧਾਨ ਮੰਤਰੀ ਮੋਦੀ ਬੌਸ ਹਨ।'' ਐਲਬਨੀਜ਼ ਨੇ 'ਵਿਸ਼ਵ ਦੀ ਸਭ ਤੋਂ ਵੱਡੀ ਜਮਹੂਰੀਅਤ ਦੇ ਜੋਸ਼' ਨੂੰ ਆਸਟਰੇਲੀਆ ਲਿਆਉਣ ਲਈ ਸ੍ਰੀ ਮੋਦੀ ਦਾ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਇਸੇ ਜਮਹੂਰੀਅਤ ਨੇ 'ਸਾਡੇ ਲੋਕਤੰਤਰ ਨੂੰ ਮਜ਼ਬੂਤ ਤੇ ਵਧੇਰੇ ਸਮਲਿਤ ਬਣਾਉਣ' ਵਿੱਚ ਮਦਦ ਕੀਤੀ ਹੈ। ਐਲਬਨੀਜ਼ ਨੇ ਕਿਹਾ ਕਿ ਉਹ ਚਾਹੁੰਦੇ ਹਨ ਕਿ ਕਾਰੋਬਾਰੀ ਤੇ ਸਿੱਖਿਆ ਸੈਕਟਰਾਂ ਸਣੇ ਦੋਵਾਂ ਮੁਲਕਾਂ ਦੇ ਰਿਸ਼ਤੇ ਹੋਰ ਮਜ਼ਬੂਤ ਹੋਣ। ਆਸਟਰੇਲੀਅਨ ਪ੍ਰਧਾਨ ਮੰਤਰੀ ਨੇ ਆਪਣੇ ਹਾਲੀਆ ਭਾਰਤ ਦੌਰੇ ਦੀਆਂ ਯਾਦਾਂ ਦਾ ਵੀ ਜ਼ਿਕਰ ਕੀਤਾ। ਉਨ੍ਹਾਂ ਕਿਹਾ, ''ਮੈਂ ਭਾਰਤ ਵਿੱਚ ਜਿੱਥੇ ਵੀ ਗਿਆ, ਉਥੇ ਮੈਨੂੰ ਆਸਟਰੇਲੀਆ ਤੇ ਭਾਰਤ ਦੇ ਲੋਕਾਂ ਵਿੱਚ ਡੂੰਘੀ ਨੇੜਤਾ ਮਹਿਸੂਸ ਹੋਈ।'' ਇਸ ਤੋਂ ਪਹਿਲਾਂ ਸ੍ਰੀ ਮੋਦੀ ਤੇ ਐਲਬਨੀਜ਼ ਦਾ ਸਮਾਗਮ ਵਾਲੀ ਥਾਂ ਪੁੱਜਣ 'ਤੇ ਮੰਤਰਾਂ ਦੇ ਉਚਾਰਨ ਤੇ ਰਵਾਇਤੀ ਪ੍ਰਾਚੀਨ ਆਸਟਰੇਲੀਅਨ ਰਸਮ ਨਾਲ ਸਵਾਗਤ ਕੀਤਾ।

---

ਗੁਰੂ ਸਾਹਿਬ ਦੀ, ਕਈ ਦਾਰਸ਼ਨਿਕ-ਅਧਿਆਤਮਕ ਮਸਲਿਆਂ ਉਪਰ ਬਹਿਸ ਹੋਈ ਸੀ। ਮੇਲਾ ਖ਼ਤਮ ਹੋਣ ਤੋਂ ਬਾਅਦ ਗੁਰੂ ਸਾਹਿਬ ਮੁਲਤਾਨ ਪੁੱਜੇ। ਮੁਲਤਾਨ ਤੋਂ ਵਾਪਸ ਕਰਤਾਰਪੁਰ ਆ ਕੇ ਝੱਬਦੇ ਵਿਖੇ ਹੀ ਗੁਰੂ ਸਾਹਿਬ ਨੇ ਬਾਬਾ ਲਹਿਣਾ ਜੀ ਨੂੰ ਆਪਣੀ ਜ਼ੁੰਮੇਵਾਰੀ ਸੌਂਪੀ ਸੀ। ਇਸ ਬਾਰੇ ਵਾਦ-ਵਿਵਾਦ ਨੂੰ ਪ੍ਰੋ. ਸਾਹਿਬ ਸਿੰਘ ਹੁਰਾਂ ਨੇ ਬਹੁਤ ਖ਼ੂਬਸੂਰਤੀ ਨਾਲ ਇਉਂ ਸਮੇਟਿਆ ਹੈ :-

''ਜੋਗੀਆਂ ਨੂੰ ਗੁਰੂ ਨਾਨਕ ਦੇਵ ਜੀ, ਪਹਿਲੀ 'ਉਦਾਸੀ' ਵੇਲੇ ਭੀ 'ਗੋਰਖ ਮਤੇ' ਆਦਿਕ ਥਾਵਾਂ 'ਤੇ ਮਿਲੇ ਸਨ। ਦੂਜੀ 'ਉਦਾਸੀ' ਵਿਚ ਤਾਂ ਗਏ ਹੀ (ਸਨ) ਸਿੱਧੇ ਸੁਮੇਰ ਪਰਬਤ 'ਤੇ ਜੋਗੀਆਂ ਪਾਸ। ਜੋਗੀ ਸਦਾ ਪ੍ਰਸ਼ਨ ਕਰਦੇ ਰਹੇ ਤੇ ਸਤਿਗੁਰੂ ਜੀ ਨੂੰ ਆਪਣੇ ਮੱਤ ਵਿਚ ਲਿਆਉਣ ਲਈ ਪ੍ਰੇਰਦੇ ਰਹੇ। ਬਾਣੀ 'ਸਿਧ ਗੋਸਟਿ' ਵਿਚ ਗੁਰੂ ਨਾਨਕ ਦੇਵ ਜੀ ਨੇ ਉਹ ਸਾਰੇ ਹੀ ਪ੍ਰਸ਼ਨ-ਉੱਤਰ ਦਰਜ਼ ਕੀਤੇ ਹਨ। ਪਹਿਲਾਂ ਮਿਲਣ ਬਾਰੇ ਜੋਗੀ ਭੰਗਰਨਾਥ ਦਾ ਪ੍ਰਸ਼ਨ ਦੱਸ ਪਾਂਦਾ ਹੈ।''

ਪ੍ਰੋ. ਸਾਹਿਬ ਦਾ ਇਹ ਕਹਿਣਾ ਵੀ ਕਾਫੀ ਹੱਦ ਤੀਕ ਠੀਕ ਜਾਪਦਾ ਹੈ ਕਿ 'ਜੇਹੜੀ ਬਹਿਸ ਜੋਗੀਆਂ ਦੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਸਤਿਗੁਰੂ ਜੀ ਨੇ ਉਸ ਨੂੰ ਵੇਹਲੇ ਸਮੇਂ ਕਵਿਤਾ ਦਾ ਰੂਪ ਦੇ ਕੇ ''ਸਿਧ ਗੋਸਟਿ'' ਨਾਮ ਦਿੱਤਾ। ਇਸ ਬਾਣੀ ਦੀ ਪਹਿਲੀ ਪਉੜੀ 'ਮੰਗਲਾਚਰਨ' ਦੀ ਹੈ ਜਿਸ ਵਿਚ 'ਸੰਤ ਸਭਾ' ਦੀ ਵਡਿਆਈ ਕੀਤੀ ਗਈ ਹੈ ਕਿ 'ਸਤਿਸੰਗ' ਦੀ ਬਰਕਤ ਨਾਲ, ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਬਾਣੀ ਵਿਚ ਚਰਚਾ ਦਾ ਵਿਸ਼ਾ ਬਣਿਆ ਵੱਡਾ ਮਸਲਾ ਹੈ :-

ਦੁਨੀਆ ਸਾਗਰੁ ਦੁਤਰੁ ਕਹੀਐ, ਕਿਉਕਰਿ ਪਾਈਐ ਪਾਰੋ॥''

ਇਸ ਪ੍ਰਸ਼ਨ ਦਾ ਉੱਤਰ ਗੁਰੂ ਸਾਹਿਬ ਇਉਂ ਦੇਂਦੇ ਹਨ :-

''ਜੈਸੇ ਜਲ ਮਹਿ ਕਮਲੁ ਨਿਰਾਲਮ, ਮੁਰਗਾਈ ਨੈ ਸਾਣੈ॥
ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੈ॥''

ਭਾਵ ਚਰਪਟ ਗੁਰੂ ਸਾਹਿਬ ਤੋਂ ਪੁੱਛ ਕਰਦਾ ਹੈ ਕਿ ਜਗਤ ਇਕ ਐਸਾ ਸਮੁੰਦਰ ਕਿਹਾ ਜਾਂਦਾ ਹੈ ਜਿਸ ਨੂੰ ਤਰਨਾ ਔਖਾ ਹੈ। ਹੇ ਵਿਰਕਤ (ਦੁਨੀਆਂ ਤੋਂ ਨਿਰਾਸ਼ ਹੋਏ) ਨਾਨਕ ! ਠੀਕ ਵਿਚਾਰ ਦੱਸੋ ਕਿ (ਇਸ ਸਮੁੰਦਰ ਦਾ) ਪਾਰਲਾ ਕੰਢਾ ਕਿਵੇਂ ਲੱਭੇ ? ਜਵਾਬ ਹੈ ਜਿਵੇਂ ਪਾਣੀ ਵਿਚ ਉੱਗਿਆ ਹੋਇਆ ਕਮਲ ਦਾ ਫੁੱਲ ਪਾਣੀ ਨਾਲੋਂ ਨਿਰਲੇਪ ਰਹਿੰਦਾ ਹੈ ਜਾਂ ਜਿਵੇਂ ਨਦੀ ਵਿਚ ਤੈਰਦੀ ਹੋਈ ਮੁਰਗਾਬੀ ਦੇ ਪਾਣੀ ਵਿਚ ਰਹਿ ਕੇ ਵੀ ਖੰਭ ਨਹੀਂ ਭਿੱਜਦੇ। ਠੀਕ ਇਸੇ ਤਰ੍ਹਾਂ ਸ਼ਬਦ ਵਿਚ ਸੁਰਤਿ ਜੋੜਕੇ ਪ੍ਰਭੂ ਦਾ ਨਾਮ ਜਪਿਆਂ ਸੰਸਾਰ ਰੂਪੀ ਸਮੁੰਦਰ ਤਰਿਆ ਜਾ ਸਕਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਇਸ ਬਾਣੀ ਵਿਚ ਪੁੱਛੇ ਗਏ ਪ੍ਰਸ਼ਨ ਜਿੰਨੇ ਤਿੱਖੇ ਹਨ ਉਨ੍ਹਾਂ ਦੇ ਜਵਾਬ ਵੀ ਉਨੇ ਹੀ ਡੂੰਘੇ ਤੇ ਤਿੱਖੇ ਹਨ। ਦਾਰਸ਼ਨਿਕ-ਅਧਿਆਤਮਕ ਸਾਰਥਕਤਾ ਦੇ ਨਾਲ ਨਾਲ਼ ਇਹ ਬਾਣੀ ਕਲਾਤਮਕ ਗੁਣਾਂ ਨਾਲ ਵੀ ਪੂਰੀ ਤਰ੍ਹਾਂ ਓਤਪ੍ਰੋਤ ਹੈ। ਇਸ ਦੀ ਉਦਾਤ (Sublime) ਭਾਸ਼ਾ-ਸ਼ੈਲੀ ਅਤੇ ਪ੍ਰਸ਼ਨੋਤਰੀ-ਵਿਧੀ ਸਾਨੂੰ ਪ੍ਰਭਾਵਿਤ ਵੀ ਕਰਦੀ ਹੈ ਅਤੇ ਪ੍ਰੇਰਿਤ ਵੀ।

–ਅਮਰ ਭਾਰਤੀ



# ਪੰਜਾਬੀ ਸੂਬਾ ਤੇ ਅਸੀਂ ਪੰਜਾਬੀ

**(ਭਾਰਤ ਦੀ ਰਾਜਧਾਨੀ ਦਿੱਲੀ ਵਿਚ ਕਿਸੇ ਸਮੇਂ ਪੰਜਾਬੀ ਭਾਸ਼ਾ ਵਿਚ ਛੱਪਣ ਵਾਲਾ ਇਕੋ ਇਕ ਰੋਜ਼ਾਨਾ ਅਖਬਾਰ ਸੀ–'ਨਵਾਂ ਹਿੰਦੁਸਤਾਨ'। ਜਿਸਦੇ ਮੁਖ ਸੰਪਾਦਕੀ ਲੇਖਕ ਸਨ ਸਾਡੇ ਮਾਣਯੋਗ ਚਾਚਾ ਜੀ ਡਾ. ਅਮਰ ਭਾਰਤੀ। ਸਾਲ–1965–66 ਵਿਚ ਪੰਜਾਬ ਦੀ ਸਿਆਸਤ ਨੇ 'ਪੰਜਾਬੀ ਸੂਬਾ' ਦੇ ਸੰਦਰਭ ਵਿਚ ਜਿਹੜੇ ਪੈਂਤੜੇ ਦਿਖਾਏ ਉਨ੍ਹਾਂ ਪੈਂਤੜਿਆਂ ਨੂੰ ਡਾ. ਅਮਰ ਭਾਰਤੀ ਨੇ ਦੇਸ਼ ਦੀ ਅਖੰਡਤਾ, ਕੌਮੀ ਏਕਤਾ ਅਤੇ ਧਾਰਮਕ ਸਹਿਹੋਂਦ ਨੂੰ ਖਤਰਾ ਦਸਦਿਆਂ ਕਈ ਇਕ ਸੰਪਾਦਕੀ ਲੇਖ ਲੜੀ ਰੂਪ ਵਿਚ ਰੋਜ਼ਨਾ 'ਨਵਾਂ ਹਿੰਦੁਸਤਾਨ' ਵਿਚ ਪ੍ਰਕਾਸ਼ਤ ਕੀਤੇ ਸਨ। ਉਹਨਾ ਸੰਪਾਦਕੀ ਲੇਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਕਿਤਾਬਚੇ ਰੂਪ ਵਿਚ ਵੀ ਸੰਗ੍ਰਹਿ ਕੀਤਾ ਗਿਆ ਸੀ। ਇਹਨਾ ਦਿਨਾਂ ਵਿਚ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਕੁਝ ਉਹੋ ਜਿਹੀ ਸਿਆਸਤ ਪੰਜਾਬ ਅਤੇ ਹਰਿਆਣਾ ਵਿਚ ਭਖੀ ਹੋਈ ਹੈ। ਸੋ 'ਵਰਤਮਾਨ ਹਿੰਦੁਸਤਾਨ' ਦੇ ਪਾਠਕਾਂ ਵਾਸਤੇ ਉਸ ਸਮੇਂ ਪ੍ਰਕਾਸ਼ਤ ਹੋਏ ਸੰਪਾਦਕੀ ਲੇਖਾਂ ਨੂੰ ਮੁੜ ਲੜੀਵਾਰ ਪ੍ਰਕਾਸ਼ਤ ਕਰਨ ਜਾ ਰਹੇ ਹਾਂ। ਤਾਕਿ ਸਾਡੇ ਸਿਆਸੀ ਲੀਡਰ ਬੀਤੇ ਇਤਿਹਾਸ ਦਾ ਸ਼ੀਸ਼ਾ ਨਾਲੋ–ਨਾਲ ਦੇਖ ਸਕਣ ਅਤੇ 'ਵਰਤਮਾਨ ਹਿੰਦੁਸਤਾਨ' ਦੇ ਪਾਠਕ ਵੀ ਜਾਣੂ ਹੋ ਸਕਣ –ਸਰਬ ਸ਼ਕਤੀਮਾਨ)**

## ਇਕ ਅਕਾਲੀ ਪੱਤਰਕਾਰ ਦਾ ਦ੍ਰਿਸ਼ਟੀਕੋਣ

**(30 ਅਤੂਬਰ 1965)**

ਚੰਡੀਗੜ੍ਹ ਵਿਚ ਹੁਣੇ ਹੁਣੇ ਇਕ ਕਨਵੈਨਸ਼ਨ ਹੋਈ ਹੈ। ਇਸ ਵਿਚ ਬਹੁਤੇ ਹਿੰਦੂ ਸ਼ਾਮਲ ਹੋਏ ਸਨ ਤੇ ਪੰਜਾਬ ਦੇ ਕੁਝ ਕੁਝ ਸਿੱਖ ਮੰਤਰੀ ਵੀ ਸ਼ਾਮਲ ਹੋਏ ਸਨ।

ਉਸ ਕਨਵੈਨਸ਼ਨ ਵਿਚ ਪੰਜਾਬੀ ਸੂਬੇ ਦਾ ਵਿਰੋਧ ਕੀਤਾ ਗਿਆ ਸੀ।

ਉਸ ਕਨਵੈਨਸ਼ਨ ਦਾ ਅਸਰ ਜ਼ਾਹਿਰ ਕਰਨ ਲਈ ਹੁਣ ਇਕ ਜਵਾਬੀ ਕਨਵੈਨਸ਼ਨ ਚੰਡੀਗੜ੍ਹ ਵਿਚ ਹੀ 7 ਨਵੰਬਰ ਨੂੰ ਕੀਤੀ ਜਾ ਰਹੀ ਹੈ। ਪਹਿਲੀ ਕਨਵੈਨਸ਼ਨ ਜੇ ਹਿੰਦੂਆਂ ਵਲੋਂ ਸੀ ਤਾਂ ਇਹ 7 ਨਵੰਬਰ ਵਾਲੀ ਕਨਵੈਨਸ਼ਨ ਅਕਾਲੀਆਂ ਵਲੋਂ ਹੋ ਰਹੀ ਹੈ। ਇਕ ਦੋ ਹਿੰਦੂ ਵਿਅਕਤੀ ਵੀ ਜ਼ਰੂਰ ਇਸ ਵਿਚ ਹਿੱਸਾ ਲੈ ਰਹੇ ਹਨ।

ਇਸ ਕਾਨਫਰੰਸ ਵਿਚ ਜਿਹੜੇ ਸੱਜਣ ਹਿੱਸਾ ਲੈ ਰਹੇ ਹਨ ਉਹਨਾਂ ਵਿਚੋਂ ਪਰਮੁਖ ਹਨ: ਜਸਟਿਸ ਗੁਰਨਾਮ ਸਿੰਘ ਜੀ, ਪੰਜਾਬ ਅਸੈਂਬਲੀ ਵਿਚ ਅਕਾਲੀ ਗਰੁਪ ਦੇ ਲੀਡਰ। ਇਹ ਸੱਜਣ ਉਹੋ ਹੀ ਹਨ ਜਿਹਨਾ ਨੇ ਲੁਧਿਆਣਾ ਵਿਚ ਨਲੂਆ ਕਨਵੈਨਸ਼ਨ ਦੇ ਸਮੇਂ ਸਿਖਾਂ ਦੇ ਆਤਮ ਨਿਰਣੇ ਦੇ ਆਧਾਰ ਤੇ ਆਜ਼ਾਦ ਸਿੱਖ ਸਟੇਟ ਕਾਇਮ ਕਰਨ ਦੀ ਮੰਗ ਕੀਤੀ। ਸੰਨ 1965 ਦੇ ਸਨ ਦੀ ਇਹ ਇਕ ਸਭ ਤੋਂ ਅਹਿਮ ਘਟਨਾ ਹੈ। ਇਹ 1965 ਵਿਚ ਅਕਾਲੀਆਂ ਵਲੋਂ ਸਿਆਸੀ ਖੇਤਰ ਵਿਚ ਸਰਗਰਮ ਹੋਣ ਦਾ ਅਰੰਭ ਸੀ। ਬਾਅਦ ਵਿਚ ਏਸੇ ਆਤਮ ਨਿਰਨੇ ਦੀ ਮੰਗ ਨੂੰ ਲੈ ਕੇ ਮਾਸਟਰ ਤਾਰਾ ਸਿੰਘ ਜੀ ਨੇ ਦਿੱਲੀ ਵਿਚ ਆਪਣੀ ਉਹ ਇਤਿਹਾਸਕ ਪਰੈਸ ਕਾਨਫਰੰਸ ਕੀਤੀ ਜਿਸ ਵਿਚ ਉਹਨਾਂ ਦੇ ਬੁਲਾਰੇ ਸਰਦਾਰ ਖੁਸ਼ਵੰਤ ਸਿੰਘ ਬਣੇ। ਇਹਨਾਂ ਸਰਦਾਰ ਖੁਸ਼ਵੰਤ ਸਿੰਘ ਹੁਰਾਂ ਆਤਮ ਨਿਰਣੇ ਦੀ ਮੰਗ ਨੂੰ ਖਾਲਸਈ ਢੰਗ ਨਾਲ ਪਰਚਾਰਦਿਆਂ ਹੋਇਆਂ ਪਰੈਸ ਨੂੰ ਇਹ ਬਿਆਨ ਦਿੱਤਾ ਕਿ ਜਦੋਂ ਹਰ ਗੁਰਦਵਾਰੇ ਵਿਚ ਅਰਦਾਸ ਤੋਂ ਬਾਅਦ ''ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ'' ਪੜ੍ਹਿਆ ਜਾਂਦਾ ਹੈ ਤਾਂ ਜਾਂ ਤੇ ਖਾਲਸੇ ਨੂੰ ਰਾਜ ਦਿੱਤਾ ਜਾਏ ਅਤੇ ਜਾਂ ਇਸਨੂੰ ਗੈਰ ਕਾਨੂੰਨੀ ਕਰਾਰ ਦਿੱਤਾ ਜਾਏ।

ਜਸਟਿਸ ਗੁਰਨਾਮ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ ਤੇ ਸਰਦਾਰ ਖੁਸ਼ਵੰਤ ਸਿੰਘ ਜੀ ਦੀਆਂ ਇਹਨਾਂ ਕੋਸ਼ਿਸ਼ਾਂ ਦਾ ਸਿੱਟਾ ਇਹ ਨਿਕਲਿਆ ਕਿ ਸੰਤ ਫਤੇਹ ਸਿੰਘ ਜੀ ਨੂੰ ਅਕਾਲੀਆਂ ਵਿਚ ਆਪਣੀ ਅਸਥਿਰ ਜਿਹੀ ਲੀਡਰੀ ਖ਼ਤਰੇ ਵਿੱਚ ਪੈਂਦੀ ਦਿੱਸੀ। ਉਹਨਾਂ ਨੇ ਨਹਿਲੇ ਤੇ ਦਹਿਲਾ ਮਾਰਿਆ ਤੇ ਮਾਸਟਰ ਜੀ ਵਲੋਂ ਛਡ ਦਿੱਤਾ ਹੋਇਆ ਪੰਜਾਬੀ ਸੂਬੇ ਦਾ ਨਾਅਰਾ ਚੁਕ ਕੇ ਮਰਨ ਮਰਾਨ ਤੇ ਸੜ ਮਰਨ ਦਾ ਐਲਾਨ ਕਰ ਦਿਤਾ।

1965 ਵਿਚ ਸਿੱਖਾਂ ਦੇ ਆਤਮ ਨਿਰਣੇ ਦੇ ਅਧਾਰ ਉਤੇ ਆਜ਼ਾਦ ਸਿੱਖ ਸਟੇਟ ਦੀ ਮੰਗ ਕਰਨ ਵਾਲੇ ਜਸਟਿਸ ਗੁਰਨਾਮ ਸਿਘ ਜੀ ਤੋਂ ਬਾਅਦ ਇਸ ਕਨਵੈਨਸ਼ਨ ਵਿਚ ਹਿੱਸਾ ਲੈਣ ਵਾਲੇ ਦੂਜੇ ਖਾਸ ਵਿਅਕਤੀ ਸਨ ਸਰਦਾਰ ਜਗਜੀਤ ਸਿੰਘ ਮੈਂਬਰ ਪੰਜਾਬ ਅਸੈਂਬਲੀ ਤੇ ਸੰਤ ਫਤੇਹ ਸਿੰਘ ਧੜੇ ਦੇ ਪਰਮੁਖ ਆਗੂ।

ਸੰਤ ਫਤੇਹ ਸਿੰਘ ਪੰਜਾਬੀ ਸੂਬੇ ਲਈ ਸੰਘਰਸ਼ ਕਰ ਰਹੇ ਹਨ। ਸ੍ਰ. ਜਗੀਜਤ ਸਿੰਘ ਜੀ ਗੋਗੋਆਣੀ ਆਪਣੇ ਅਖਬਾਰ ਕੌਮੀ ਦਰਦ ਰਾਹੀਂ ਸੰਤ ਜੀ ਦੇ ਸੰਘਰਸ਼ ਨੂੰ ਪਬਲਿਸਿਟੀ ਦੇਂਦੇ ਹਨ। ਸੰਤ ਜੀ ਦੇ ਦਲ ਦਾ ਨਾਅਰਾ ਬੜਾ ਸਪਸ਼ਟ ਹੈ। ਉਹ ਅਜ਼ਾਦੀ ਦਾ ਨਾਅਰਾ ਹੈ–ਹਿੰਦੂਆਂ ਦੀ ਬਹੁ ਗਿਣਤੀ ਦੀ ਗੁਲਾਮੀ ਤੋਂ ਸਿੱਖਾਂ ਦੀ ਘਟ ਗਿਣਤੀ ਦੀ ਆਜ਼ਾਦੀ ਦਾ, ਇਕ ਇਹੋ ਜਿਹਾ ਸੂਬਾ ਜਿਸ ਵਿਚ ਸਿੱਖਾਂ ਦੀ ਬਹੁਗਿਣਤੀ ਹੋਵੇ।

ਇਸ ਕਨਵੈਨਸ਼ਨ ਵਿਚ ਹੋਰ ਜਿਹੜੇ ਸੱਜਣ ਹਿੱਸਾ ਲੈ ਰਹੇ ਹਨ ਉਹ ਕਮਿਊਨਿਸਟ ਪਾਰਟੀ ਦੇ ਸਿੱਖ ਮੈਂਬਰ ਹਨ। ਸਰਦਾਰ ਅਵਤਾਰ ਸਿੰਘ ਮਲਹੋਤਰਾ, ਮਾਸਟਰ ਹਰੀ ਸਿੰਘ ਜੀ, ਸਰਦਾਰ ਤੇਜਾ ਸਿੰਘ ਜੀ ਸੁਤੰਤਰ ਤੇ ਸਰਦਾਰ ਜਗੀਰ ਸਿੰਘ ਜੋਗਾ।

ਇਹ ਸ;ੱਜਣ ਉਸ ਕਮਿਊਨਿਸਟ ਪਾਰਟੀ ਦੇ ਲੀਡਰ ਹਨ ਜਿਹੜੀ ਸਦਾ ਹੀ ਅਕਾਲੀਆਂ ਦੇ ਸਹਾਰੇ ਤੁਰਦੀ ਹੈ। ਜਦੋਂ ਵੀ ਅਕਾਲੀ ਪੰਜਾਬੀ ਸੂਬੇ ਦਾ ਨਾਅਰਾ ਦੇ ਕੇ ਗੁਰਦੁਆਰਿਆਂ ਵਿਚੋਂ ਲਹਿਰ ਸ਼ੁਰੂ ਕਰ ਦੇਣ ਓਦੋਂ ਹੀ ਇਹ ਕਮਿਊਨਿਸਟ ਲੀਡਰ ਵੀ ਸਰਗਰਮ ਹੋ ਜਾਂਦੇ ਹਨ ਅਤੇ ਜਦੋਂ ਅਕਾਲੀ ਚੁਪ ਕਰ ਕੇ ਬਹਿ ਜਾਣ ਉਦੋਂ ਕਮਿਊਨਿਸਟ ਪਾਰਟੀ ਦੇ ਇਹ ਲੀਡਰ ਕਿਸਾਨਾਂ ਦੀਆਂ ਮੰਗਾਂ, ਮਜ਼ਦੂਰਾਂ ਦੀਆਂ ਮੰਗਾਂ ਲੈ ਕੇ ਨਿਕਲ ਤੁਰਦੇ ਹਨ। ਪੰਜਾਬ ਅਸੈਂਬਲੀ ਜਾਂ ਪਾਰਲੀਮੈਂਟ ਦੀਆਂ ਚੋਣਾਂ ਵਿਚ ਆਦਿ ਕਾਲ ਤੋਂ ਕਮਿਊਨਿਸਟ ਲੀਡਰ ਅਕਾਲੀਆਂ ਨਾਲ ਸੀਟਾਂ ਦਾ ਸਮਝੌਤਾ ਕਰਦੇ ਹਨ। ਗੁਰਦੁਵਾਰਾ ਇਲੈਕਸ਼ਨਾਂ ਵਿਚ ਵੀ ਸਿਰਫ ਇਕ ਵਾਰੀ ਇਹਨਾ ਨੇ ਅਕਾਲੀਆਂ ਨਾਲ ਸਮਝੌਤਾ ਨਾ ਕਰਨ ਦੀ ਗਲਤੀ ਕੀਤੀ ਤੇ ਹਾਰ ਗਏ। ਨਹੀਂ ਤਾਂ ਹਮੇਸ਼ਾਂ ਮਾਸਟਰ ਤਾਰਾ ਸਿੰਘ ਨਾਲ ਰਲ ਕੇ ਕਾਂਗਰਸ ਦੇ ਖਿਲਾਫ

ਚੋਣਾ ਲੜਦੇ ਆ ਰਹੇ ਹਨ। ਸਾਬਕਾ ਪੈਪਸੂ ਵਿਚ ਇਹਨਾ ਕਮਿਊਨਿਸਟ ਆਗੂਆਂ ਨੇ ਆਪਣੇ ਤਿੰਨਾਂ ਮੈਂਬਰਾਂ ਦੀ ਮਦਦ ਨਾਲ ਪੈਪਸੂ ਵਿਚ ਅਕਾਲੀਆਂ ਦੀ ਸਰਕਾਰ ਬਣਵਾ ਰਖੀ ਸੀ।

ਉਸ ਤੋਂ ਵੀ ਪਹਿਲਾਂ ਮਾਸਟਰ ਤਾਰਾ ਸਿੰਘ ਵਾਂਗ ਹੀ ਜਿਨ੍ਹਾਂ ਸਾਹਿਬ ਦੀ ਮੁਸਲਮਾਨਾਂ ਦੇ ਆਤਮ ਨਿਰਨੇ ਦੀ ਮੰਗ ਦੇ ਝੰਡੇ ਬਰਦਾਰ ਇਹੋ ਕਮਿਊਨਿਸਟ ਲੀਡਰ ਸ੍ਰ. ਤੇਜਾ ਸਿੰਘ ਹੀ ਰਹੇ ਤੇ ਪਾਕਿਸਤਾਨ ਬਣ ਜਾਣ ਤੇ ਸੁਤੰਤਰ ਨੇ ਤਾਂ 'ਪਾਕਿਸਤਾਨ ਕਮਿਊਨਿਸਟ ਪਾਰਟੀ' ਨਾਮ ਦੀ ਪਾਰਟੀ ਵੀ ਖੜੀ ਕਰ ਦਿੱਤੀ ਸੀ। ਪਰ ਆਤਮ ਨਿਰਣੇ ਦਾ ਅਧਿਕਾਰ ਲੈ ਕੇ ਪਾਕਿਸਤਾਨੀਆਂ ਨੇ ਇਹਨਾਂ ਨੂੰ ਓਧਰ ਰਹਿਣ ਹੀ ਨਾ ਦਿੱਤਾ। ਇਹ ਸਾਰੇ ਸੱਜਣ ਹੁਣ ਭਾਸ਼ਾ ਦੇ ਆਧਾਰ ਉਤੇ ਪੰਜਾਬੀ ਸੂਬੇ ਦੀ ਮੰਗ ਕਰਦੇ ਹੋਏ ਮਾਸਟਰ ਤਾਰਾ ਸਿੰਘ ਦੇ ਪ੍ਰਤੀਨਿਧ ਜਸਟਿਸ ਗੁਰਨਾਮ ਸਿੰਘ ਦੀ ਅਤੇ ਸੰਤ ਫਤੇਹ ਸਿੰਘ ਦੇ ਪ੍ਰਤੀਨਿਧ ਸਰਦਾਰ ਜਗਜੀਤ ਸਿੰਘ ਗੋਗੋਆਣੀ ਦੀ ਇਸ ਕਨਵੈਨਸ਼ਨ ਵਿਚ ਮਦਦ ਕਰਨਗੇ।

ਇਸ ਕਨਵੈਨਸ਼ਨ ਵਿਚ ਇਹਨਾ ਲੀਡਰਾਂ ਤੋਂ ਬਿਨਾਂ ਰੀਪਬਲਿਕਨ ਪਾਰਟੀ ਦੇ ਇਕ ਲੀਡਰ ਪਿਆਰਾ ਰਾਮ ਧਾਨੇਵਾਲ ਵੀ ਹਿਸਾ ਲੈਣਗੇ। ਇਸ ਪਾਰਟੀ ਦਾ ਜੇ ਪੰਜਾਬ ਅਸੈਂਬਲੀ ਦੇ ਮੈਂਬਰਾਂ ਦੇ ਨਾਮ ਅਲਾਟ ਕਵਾਟਰਾਂ ਵਿਚੋਂ ਪਤਾ ਲੈਣਾ ਹੋਵੇ ਤਾਂ ਕੋਈ ਪਤਾ ਨਹੀਂ ਲਗੇਗਾ। ਸੰਯੁਕਤ ਸੋਸ਼ਲਿਸਟ ਪਾਰਟੀ ਦੇ ਪੰਜਾਬ ਐਸੰਬਲੀ ਵਿਚ ਇਕੋ ਇਕ ਮੈਂਬਰ ਸ੍ਰੀ ਨੇਤ ਰਾਮ ਵੀ ਇਸ ਕਨਵੈਨਸ਼ਨ ਵਿਚ ਹਿੱਸਾ ਲੈਣਗੇ, ਉਪੋਕਤ ਦੋਹਾਂ ਪਾਰਟੀਆਂ ਨੂੰ ਵੀ ਕਮਿਊਨਿਸਟਾਂ ਵਾਂਗ ਐਸੈਂਬਲੀ ਦੀ ਪੰਦਰਾਂ ਮੈਂਬਰ ਅਕਾਲੀ ਪਾਰਟੀ ਦੀ ਹਮਾਇਤ ਦੀ ਸਖਤ ਲੋੜ ਹੈ- ਇਲੈਕਸ਼ਨਾਂ ਤਾਂ ਨੇੜੇ ਹੀ ਹਨ।

ਇਕ ਅਜੀਤ ਕੁਮਾਰ ਵੀ ਇਸ ਕਨਵੈਨਸ਼ਨ ਵਿਚ ਹਿਸਾ ਲੈ ਰਹੇ ਹਨ ਜਿਹੜੇ ਕਿ ਅਕਾਲੀ ਪਾਰਟੀ ਦੇ ਸਾਰੇ ਹਿੰਦੁਸਤਾਨ ਵਿਚ ਇਕੋ ਇਕ ਹਿੰਦੂ ਨਾਮ ਵਾਲੇ ਅਕਾਲੀ ਮੈਂਬਰ ਹਨ।

ਇਸ ਕਨਵੈਨਸ਼ਨ ਵਿਚ ਪੰਜਾਬ ਦੀ ਫਿਰਕਾ ਪ੍ਰਸਤੀ ਕਾਂਗਰਸ ਪਾਰਟੀ ਅਤੇ ਹਿੰਦੂ ਜਨਸੰਘ ਪਾਰਟੀ ਤੋਂ ਬਿਨਾਂ ਉਪਰੋਕਤ ਸਭ ਪਾਰਟੀਆਂ ਹਿੱਸਾ ਲੈ ਰਹੀਆਂ ਹਨ ਤੇ ਇਹ ਸਾਰਾ ਜ਼ੋਰ ਲਗਾ ਕੇ ਕਾਂਗਰਸ ਦੀ ਫਿਰਕਾ ਪ੍ਰਸਤੀ ਦੇ ਖਿਲਾਫ ਅਕਾਲੀ ਪਾਰਟੀ ਦੀ ਕੌਮ ਪ੍ਰਸਤ ਨੂੰ ਜ਼ੋਰ ਸ਼ੋਰ ਨਾਲ ਪਰਚਾਰਨਗੀਆਂ ਕਿ ਸਾਰੇ ਪੰਜਾਬ ਦੇ ਸਿੱਖ ਕਮਿਊਨਿਸਟ ਇਸ ਕਨਵੈਨਸ਼ਨ ਵਿਚ ਜ਼ਰੂਰ ਪੁਜਣ।

# ਇਕ ਅਕਾਲੀ ਪਤਰਕਾਰ ਦਾ ਦ੍ਰਿਸ਼ਟੀਕੋਣ

**(3 ਨਵੰਬਰ 1965)**

ਜਲੰਧਰ ਦੇ ਪੰਜਾਬੀ ਸਮਕਾਲੀ ਅਕਾਲੀ ਪੱਤਰਕਾ ਦੇ ਮਾਨਯੋਗ ਸੰਪਾਦਕ ਸਰਦਾਰ ਸ਼ਾਦੀ ਸਿੰਘ ਜੀ ਨੇ ''ਨਾਮਧਾਰੀ ਵੀਰਾਂ ਨੂੰ ਮਸ਼ਵਰਾ' ਸਿਰਲੇਖ ਹੇਠ ਇਕ ਲੇਖ ਲਿਖਿਆ ਹੈ ਜਿਸ ਵਿਚ 'ਨਵਾਂ ਹਿੰਦੁਸਤਾਨ' ਦੇ ਪੰਜਾਬੀ ਸੂਬੇ ਬਾਰੇ ਵਿਚਾਰਾਂ ਨੂੰ ਮੁਖ ਰਖਕੇ 'ਨਵਾਂ ਹਿੰਦੁਸਤਾਨ' ਤੇ ਨਾਮਧਾਰੀ ਪੰਥ ਨੂੰ ਇਸ ਬਾਰੇ-ਲਤਾਅਲੁਕ ਰਹਿਣ ਲਈ ਆਖਿਆ ਗਿਆ ਹੈ।

ਸਾਨੂੰ ਸਮਕਾਲੀ ਦੀ ਨਾਮਧਾਰੀ ਪੰਥ ਤੇ ਸਤਿਗੁਰੂ ਜੀ ਦੇ ਪ੍ਰਤੀ ਆਦਰ ਦੀ ਭਾਵਨਾ ਦਾ ਪੂਰਾ ਸਤਿਕਾਰ ਹੈ ਤੇ ਉਨ੍ਹਾਂ ਦੇ ਮਸ਼ਵਰੇ ਨੂੰ ਵੀ ਅਸੀਂ ਉਸ ਹੀ ਭਾਵਨਾ ਨਾਲ ਪੜ੍ਹਿਆ ਹੈ। ਇਸ ਤੋਂ ਪਹਿਲਾਂ ਸਮਕਾਲੀ ਅਜੀਤ ਵੀ ਇਸ ਬਾਰੇ ਰਾਏ ਦੇ ਚੁਕੇ ਹਨ ਤੇ ਸਾਨੂੰ ਉਨ੍ਹਾਂ ਦੀ ਭਾਵਨਾ ਦੀ ਵੀ ਕਦਰ ਹੈ।

'ਨਵਾਂ ਹਿੰਦੁਸਤਾਨ' ਪੰਜਾਬੀ ਸੂਬੇ ਦੇ ਸਵਾਲ ਬਾਰੇ ਵੀ ਓਸੇ ਤਰ੍ਹਾਂ ਹੀ ਆਪਣੀ ਵਿਸ਼ਲੇਸ਼ਣਾਤਮਕ ਰਾਏ ਪ੍ਰਗਟ ਕਰਦਾ ਹੈ ਜਿਵੇਂ ਦੂਸਰੇ ਕੌਮੀ ਤੇ ਕੌਮਾਂਤਰੀ ਮਾਮਲਿਆਂ ਬਾਰੇ। ਪੰਜਾਬੀ ਸੂਬੇ ਦਾ ਸਵਾਲ ਜਿਵੇਂ, ਜਿਸ ਵੇਲੇ ਤੇ ਜਿਨ੍ਹਾਂ ਵਲੋਂ ਉਠਾਇਆ ਗਿਆ ਹੈ-ਉਸਦੀ ਚਰਚਾ ਅਸੀਂ ਜ਼ਰੂਰ ਕਰਦੇ ਹਾਂ ਪਰ ਸਾਡੀ ਇਸ ਚਰਚਾ ਤੋਂ ਇਹ ਭਰਮ ਨਹੀਂ ਪੈਣਾ ਚਾਹੀਦਾ ਕਿ ਅਸੀਂ ਪੰਜਾਬੀ ਸੂਬੇ ਦੇ ਹੱਕ ਦੀ ਜਾਂ ਵਿਰੋਧ ਦੀ ਕੋਈ ਧਿਰ ਹਾਂ।

ਪੰਜਾਬੀ ਸੂਬਾ ਬਣਦਾ ਹੈ ਜਾਂ ਨਹੀਂ-ਇਸਦਾ ਫੈਸਲਾ ਦੇਸ਼ ਦੇ ਨੇਤਾਵਾਂ ਅਤੇ ਸਰਕਾਰ ਨੇ ਕਰਨਾ ਹੈ, ਉਸ ਬਾਰੇ ਸਾਨੂੰ ਕੋਈ ਚਿੰਤਾ ਨਹੀਂ ਕਿਉਂਕਿ ਅਸੀਂ ਇਹ ਮੰਨਦੇ ਹਾਂ ਕਿ ਭਾਰਤ ਦੀ ਮੌਜੂਦਾ ਸਰਕਾਰ ਹਰ ਚੀਜ਼ ਬਾਰੇ ਸਹੀ ਫੈਸਲਾ ਲੈਣ ਦੀ ਸਮਰੱਥਾ ਰੱਖਦੀ ਹੈ।

'ਨਵਾਂ ਹਿਚੰਦੁਸਤਾਨ' ਚੂੰਕਿ ਪੰਜਾਬੀ ਦਾ ਇਕ ਰੋਜ਼ਾਨਾ ਅਖਬਾਰ ਹੈ, ਇਸੇ ਨਾਤੇ ਇਸ ਦੀ ਇਹ ਜ਼ਿੰਮੇਵਾਰੀ ਜ਼ਰੂਰ ਬਣਾਈ ਹੈ ਕਿ ਆਪਣੇ ਸੂਬੇ, ਦੇਸ਼ ਤੇ ਬਦੇਸ਼ਾਂ ਵਿਚ ਉਠਣ ਵਾਲੇ ਸਮੇਂ ਦੇ ਪਰਮੁਖ ਮਸਲਿਆਂ ਬਾਰੇ ਵਿਸ਼ਲੇਸ਼ਣ ਪੂਰਨ ਜਾਣਕਾਰੀ ਦੇਵੇ। ਪੰਜਾਬੀ ਸੂਬੇ ਦਾ ਸਵਾਲ ਸਾਡੇ ਆਪਣੇ ਸੂਬੇ ਦਾ ਸਵਾਲ ਹੈ। ਇਸ ਦੇ ਕਈ ਪਹਿਲੂ ਹਨ। ਇਸ ਦੀਆਂ ਕਈ ਧਿਰਾਂ ਹਨ। ਇਸ ਦੇ ਦੂਰ ਦਰਾਜ਼ ਤਕ ਜਾਣ ਵਾਲੇ ਅਸਰ ਹਨ। ਅਕਾਲੀ ਪਾਰਟੀ ਇਸ ਬਾਰੇ ਦੋ ਹਿੱਸਿਆ ਵਿਚ ਵੰਡੀ ਹੋਈ ਹੈ। ਕਾਂਗਰਸ ਦਲ ਪੰਜਾਬ ਦੇ ਸਭ ਤੋਂ ਵਡੇ ਰਾਜਨੀਤਕ ਸੰਗਠਨ ਦੇ ਰੂਪ ਵਿਚ ਇਸਦੇ ਖਿਲਾਫ ਹੈ। ਪੰਜਾਬ ਦੇ ਸਾਰੇ ਸੀਨੀਅਰ ਮੰਤਰੀ ਬੜੀ ਦ੍ਰਿੜਤਾ ਨਾਲ ਇਸ ਦੀ ਮੁਖਾਲਫਿਤ ਕਰਦੇ ਹਨ।

ਇਸ ਦਾ ਅਸਰ ਪੰਜਾਬ ਦੇ ਸਾਰੇ ਪਹਾੜੀ ਇਲਾਕੇ ਉਤੇ ਪੈਂਦਾ ਹੈ, ਹਿਮਾਚਲ ਪ੍ਰਦੇਸ਼ ਉਤੇ ਪੈਂਦਾ ਹੈ, ਜੰਮੂ, ਕਸ਼ਮੀਰ ਦੇ ਲਦਾਖ ਇਲਾਕੇ ਉਤੇ ਪੈਂਦਾ ਹੈ। ਹਰਿਆਣੇ ਵਿਚ ਵੱਸੇ ਪੱਛਮੀ ਪੰਜਾਬ ਦੇ ਪੁਰਾਣੇ ਵਸਨੀਕਾਂ ਉਤੇ ਪੈਂਦਾ ਹੈ। ਰਾਜਸਥਾਨ ਉਤੇ, ਦਿੱਲੀ ਉਤੇ ਅਤੇ ਉਤਰ ਪ੍ਰਦੇਸ਼ ਦੇ ਮੇਰਠ ਆਦਿ ਇਲਾਕੇ ਉਤੇ ਪੈਂਦਾ ਹੈ। ਇਸ ਦਾ ਸਭ ਤੋਂ ਵਧ ਅਸਰ ਹਿੰਦੂ-ਸਿੱਖ ਏਕਤਾ ਉਤੇ ਪੈਂਦਾ ਹੈ। ਏਨੇ ਸਾਰੇ ਪਹਿਲੂਆਂ ਵਾਲਾ ਏਡਾ ਵਡਾ ਸਵਾਲ-ਤੇ 'ਨਵਾਂ ਹਿੰਦੁਸਤਾਨ' ਜਾਂ ਪੰਜਾਬੀ ਸੂਬੇ ਦੀ ਪੂਰੀ ਹਮਾਇਤ ਕਰੇ ਜਾਂ ਬਿਲਕੁਲ ਇਕ ਸ਼ਬਦ ਵੀ ਨਾਂ ਲਿਖੇ-ਇਹ ਗੱਲ ਕੁਝ ਓਪਰੀ ਜਿਹੀ ਲਗਦੀ ਹੈ।

'ਨਵਾਂ ਹਿੰਦੁਸਤਾਨ' ਨੇ ਇਸ ਬਾਰੇ ਸਿਰਫ ਇਹ ਰੁਖ ਅਪਣਾਇਆ ਹੈ ਕਿ ਇਸ ਦਾ ਹਰ ਪੱਖ ਤੋਂ ਵਿਸ਼ਲੇਸ਼ਣ ਕੀਤਾ ਹੈ, ਇਸ ਦੇ ਚੰਗੇ ਮਾੜੇ ਨਤੀਜਿਆਂ ਬਾਰੇ ਦਸਿਆ ਹੈ। ਇਸ ਬਾਰੇ ਆਪਣੇ ਸ਼ੰਕੇ ਦੱਸੇ ਹਨ ਤੇ ਉਨ੍ਹਾਂ ਦਾ ਪੰਜਾਬੀ ਸੂਬੇ ਦੇ ਜ਼ਬਰਦਸਤ ਹਮਾਇਤੀਆਂ ਕੋਲੋਂ ਸਮਾਧਾਨ ਮੰਗਿਆ ਹੈ। ਅਸਾਂ ਸਵਾਲ ਕੀਤਾ ਸੀ ਕਿ ਜੇ 1920 ਵਿਚ ਪਰਵਾਨਤ ਭਾਸ਼ਾਈ ਪ੍ਰਾਂਤਾਂ ਦੇ ਅਸੂਲ ਨੂੰ ਅੱਜ ਪੰਜਾਬ ਵਲੋਂ ਮੰਨ ਲਿਆ ਜਾਵੇ ਤਾਂ ਜ਼ਰੂਰ ਇਲਾਕਿਆਂ ਤੇ ਅਸਰ ਪਵੇਗਾ। ਜੰਮੂ ਕਸ਼ਮੀਰ ਤੇ ਲੱਦਾਖ ਤਿੰਨ ਭਾਸ਼ਾਈ ਇਲਾਕਾ ਹੈ, ਉਸ ਬਾਰੇ ਤੁਹਾਡਾ ਰਾਜਸੀ ਨਿਰਣਾ ਕੀ ਹੈ? ਹਰਿਆਣੇ ਬਾਰੇ ਅਸਾਂ ਇਤਿਹਾਸ ਵਿਚੋਂ ਹਵਾਲਾ ਦੇ ਕੇ ਦਸਿਆ ਹੈ ਕਿ ਇਸ ਨੇ ਗਦਰ ਵਿਚ ਅੰਗਰੇਜ਼ ਦੇ ਖਿਲਾਫ ਤਲਵਾਰ ਹੀ ਨਹੀਂ ਚੁਕੀ ਫਿਰ ਇਸ ਨੂੰ ਪੰਜਾਬ ਨਾਲ ਜੋੜਨ ਦੀ ਸਜਾ ਕਿਹੀ? ਦੋ ਭਾਸ਼ੀ ਪ੍ਰਾਂਤ ਪਛੜੇਵੇਂ ਦੇ ਲਖਾਇਕ ਹੋਣ ਦੀ ਦਲੀਲ ਦੇ ਉਤਰ ਵਿਚ ਅਸਾਂ ਬੰਬਈ ਤੇ ਗੁਜਰਾਤ ਦੇ ਪਛੜੇਵੇਂ ਦੀ ਹਰਿਆਣੇ ਨਾਲ ਤੁਲਨਾ ਕਰਕੇ ਦੱਸਣ ਲਈ ਬੇਨਤੀ ਕੀਤੀ ਸੀ, ਮਾਲਬਾਰ ਮਲਿਆਲੀ ਤੇ ਤਮਿਲ ਤੇਲਗੂ ਇਲਾਕਿਆ ਦੇ ਹਰਿਆਣੇ ਦੇ ਮੁਕਾਬਲੇ ਵਿਚ ਪਛੜੇਵੇਂ ਬਾਰੇ ਪੁਛਿਆ ਸੀ। ਗਦਰ ਵਿਚ ਹਿੱਸਾ ਲੈਣ ਕਰਕੇ ਵੀ ਲੁਧਿਆਣੇ ਦਾ ਪੰਜਾਬ ਵਿਚੋਂ ਸਭ ਤੋਂ ਵਧ ਪੜ੍ਹਿਆ ਲਿਖਿਆ ਇਲਾਕਾ ਬਣ ਜਾਣ ਦਾ ਕਾਰਨ ਪੁਛਿਆ ਸੀ।

ਕਿਸ਼ਤ-16

– ਮਾ. ਅਮਰੀਕ ਸਿੰਘ

# ਦੋ ਵਾਰ ਵਾਘਿਓਂ ਪਾਰ

**(ਹਰਮਨ ਪਿਆਰੇ ਮਾਸਟਰ ਅਮਰੀਕ ਸਿੰਘ ਜੀ ਜਿਥੇ ਸਾਹਿਤ ਜਗਤ ਵਿਚ ਆਪਣੀ ਵੱਡੀ ਪਛਾਣ ਛੱਡ ਕੇ ਗਏ ਹਨ ਉਥੇ ਆਪਣੀ ਯਾਤਰਾ-ਪੁਸਤਕ 'ਦੋ ਵਾਰ ਵਾਘਿਓਂ ਪਾਰ' ਦੀ ਛਪਾਈ ਸਮੇਂ ਦੌਰਾਨ ਦਿੱਲੀ ਵਿਖੇ ਸਾਡੀ ਰਿਹਾਇਸ਼ 'ਤੇ ਠਹਿਰਾਵ ਬਖਸ਼ਦੇ ਹੋਏ ਆਪਣੀਆਂ ਮਿੱਠੀਆਂ ਪਿਆਰ ਯਾਦਾਂ ਵੀ ਛੱਡ ਕੇ ਗਏ ਹਨ। ਗੁਰਭੇਜ ਸਿੰਘ ਗੁਰਾਇਆ ਸਾਬਕਾ ਸਕੱਤਰ ਪੰਜਾਬੀ ਅਕਾਦਮੀ ਦਿੱਲੀ ਮਾਸਟਰ ਜੀ ਦੀਆਂ ਇਹਨਾ ਯਾਤਰਾ ਕ੍ਰਿਤਾਂ ਪ੍ਰਤੀ ਲਿਖਦੇ ਹਨ ਕਿ 'ਸਦਾ ਚੇਤਿਆਂ 'ਚ ਵਸਿਆ ਰਹਿਣ ਵਾਲਾ ਇਹ ਸਫਰਨਾਮਾ ਭਾਵੇਂ ਨਿੱਜੀ ਬਿਰਤਾਂਤ ਹੈ ਪਰ ਨਾਮਧਾਰੀ ਸਭਿਆਚਾਰ, ਇਤਿਹਾਸ, ਸੰਤਾਲੀ ਦਾ ਸੰਤਾਪ ਲੋਹੜੇ ਦੀ ਰਵਾਨੀ ਨਾਲ ਜਿੰਦਗੀ ਦੇ ਵਰਤਾਰਿਆਂ ਤੇ ਦਿਲ ਖਿੱਚਵੀਂ ਝਾਤ ਪੁਆਂਦਾ ਹੈ। ਮਾਸਟਰ ਜੀ ਨੇ ਨਿੱਕੀਆਂ ਨਿੱਕੀਆ ਗੱਲਾਂ ਚ ਬਹੁਤ ਕੁਝ ਕਹਿ ਦਿਤਾ ਹੈ।' ਪੇਸ਼ ਹੈ ਮਾਸਟਰ ਜੀ ਦੀ ਉਸੇ ਪੁਸਤਕ ਵਿਚੋਂ ਦੂਸਰੀ ਯਾਤਰਾ-2007 ਦੀ ਕਿਸ਼ਤ -ਸੰਪਾਦਕ)**

## ਮੇਰੀ ਦੂਸਰੀ ਪਾਕਿਸਤਾਨ ਯਾਤਰਾ-2007
## 10.04.2007

'ਓ ਸੁਣਾਓ ਸਰਦਾਰੋ ਕਿਵੇਂ ਲੇਟ ਹੋਏ ਹੋ, ਜਾਪਦੈ ਕਾਫੀ ਥੱਕ ਗਏ ਹੋ, ਆਓ ਫਿਰ ਖਾਣਾ ਖਾਓ ਸਭ ਥਕੇਵੇਂ ਦੂਰ ਹੋ ਜਾਣਗੇ, ਨਾਲੇ ਹਾਲੇ ਤਾਂ ਸਾਡੀ ਘਰ ਦੀ ਮਹਿਫ਼ਲ ਅਟੈਂਡ ਕਰਨੀ ਏ ਬਾਦਸ਼ਾਹੋ! ਉਠੋ ਉਠੋ, ਜਲਦੀ ਕਰੋ, ਤੁਹਾਨੂੰ ਭੁੱਖ ਲੱਗੀ ਹੋਣੀ ਏ, ਬੜੀ ਮੁਸ਼ਕਲ ਏ, ਯਾਰ ਤੁਸਾਂ ਹੋਰ ਕੁੱਝ ਖਾਣਾ ਵੀ ਤੇ ਨਾ ਹੋਇਆ।' ਉਹ ਆਪ ਹੀ ਜਵਾਬ ਦੇ ਰਹੇ ਸਨ, ਸਾਡੇ ਬਿਨਾਂ ਸਵਾਲ ਕੀਤਿਆਂ।

ਅਸੀਂ ਉਠੇ ਤੇ ਖਾਣੇ ਦੀ ਮੇਜ਼ ਤੇ ਜਾ ਬੈਠੇ, ਇੱਕੋ ਮੇਜ਼ ਤੇ ਹੀ ਅਸੀਂ ਕੁਰਸੀਆਂ ਤੇ ਬੈਠ ਗਏ।

'ਕੀ ਦੱਸਏ ਬਾਬਿਓ! ਤੁਸਾਂ ਨੇ ਸਾਨੂੰ ਵੀ ਘਾਹ ਖਾਣੇ ਬਣਾ ਦਿੱਤਾ ਏ। ਮੁਮਤਾਜ਼ ਸਾਹਿਬ ਆਪਣੇ ਅੰਦਾਜ਼ ਵਿੱਚ ਸਾਨੂੰ ਮਜ਼ਾਕਨ ਕਹਿ ਰਹੇ ਸਨ। ਸਾਡੇ ਨਾਲ ਗੁਰਤੇਜ ਕੁਹਾਰ ਤੇ ਰਮਨਦੀਪ ਵੀ ਖਾਣੇ ਵਿੱਚ ਸ਼ਾਮਲ ਸਨ।

ਮੈਂ ਆਖਿਆ, 'ਮੀਆਂ ਜੀ ਇਹ ਤਾਂ ਅੱਲ੍ਹਾ ਤਾਲਾ ਦੀ ਮਰਜ਼ੀ ਏ, ਘਾਹ ਖਾਣ ਵਾਲਿਆਂ ਨੂੰ ਮਾਸ ਖੁਆ ਦੇਵੇ ਤੇ ਮਾਸ ਖਾਣ ਵਾਲਿਆਂ ਨੂੰ ਘਾਹ ਖੁਆ ਦੇਵੇ।' ਜਿਵੇਂ ਗੁਰਬਾਣੀ ਦਾ ਵਾਕ ਏ-

ਸ਼ੀਹਾਂ ਬਾਜਾਂ ਚਰਗਾਂਹ ਕੁਹੀਆਂ ਤਿੰਨਾ ਖੁਆਲੇ ਘਾਹ,
ਘਾਹ ਖਾਣ ਤਿਨਾਂ ਮਾਸ ਖੁਆਲੇ ਇਉਂ ਚਲਾਵੈ ਰਾਹ,
ਤੂੰ ਡਾਹਡਾ ਬੇ ਪਰਵਾਹ।

ਇਸਲਾਮ ਵਾਲੇ ਗੁਰੂ ਨਾਨਕ ਦਾ ਨਾਂ ਲੈਣ ਲੱਗਿਆਂ ਰਹਿਮਤੁਲਾ ਅਲਹਿ ਕਹਿੰਦੇ ਹਨ, ਜਿਸਦਾ ਅਰਥ ਹੈ, ਜਿੰਨਾਂ ਤੇ ਅੱਲ੍ਹਾ ਦੀ ਰਹਿਮਤ ਹੋਈ।

'ਬਾਬਾ ਨਾਨਕ ਰਹਿਮਤੁਲ ਅਲਹਿ ਵੀ ਤੁਹਾਡੇ ਵਾਂਗ ਕਿਤੇ ਕਾਬੂ ਆ ਗਏ ਹੋਣਗੇ।' ਮੁਮਤਾਜ਼ ਹੱਸਦੇ ਹੱਸਦੇ ਕਹਿਣ ਲੱਗੇ 'ਸਿੰਘ ਜੀ ਏਧਰ ਜ਼ਰਾ ਕਾਨਫਰੰਸ ਹਾਲ ਵਿੱਚ ਮੁਬਾਰਕ ਕਦਮ ਰੱਖੋ। ਸਾਰੇ ਭਾਈ, ਆਂਢੀ, ਗੁਆਂਢੀ ਆਪ ਜਨਾਬ ਦੀ ਇੰਤਜ਼ਾਰ ਕਰ ਰਹੇ ਨੇ।'

ਕਾਨਫਰੰਸ ਹਾਲ ਵਿੱਚ ਗਏ, ਚਾਰ ਚੁਫੇਰੇ ਸੋਫ਼ੇ ਲੱਗੇ ਹੋਏ ਸਨ ਤੇ ਮਲਿਕ ਭਰਾਵਾਂ ਤੋਂ ਬਿਨਾ ਕਈ ਹੋਰ ਸੱਜਣ ਵੀ ਬੈਠੇ ਸਨ। ਅਸੀਂ ਵੀ ਜਾ ਕੇ ਖਾਲੀ ਸੋਫ਼ਿਆਂ ਤੇ ਬੈਠ ਗਏ।

ਮੁਮਤਾਜ਼ ਸਾਹਿਬ ਤੋਂ ਛੋਟੇ ਡੀ.ਐਸ.ਪੀ. ਸਾਹਿਬ ਨੇ ਪਹਿਲਾ ਸੁਆਲ ਸਾਡੇ ਤੇ ਦਾਗਿਆ, 'ਤੁਹਾਡੀ ਪੱਗੜੀ ਦੂਜੇ ਸਿੰਘਾਂ ਤੋਂ ਕਿਉਂ ਵੱਖਰੀ ਏ ਬਾਬਿਓ?'

'ਸਵਾਲ ਤਾਂ ਤੁਹਾਡਾ ਬਹੁਤ ਛੋਟਾ ਏ ਪਰ ਇਸਦਾ ਉੱਤਰ ਬਹੁਤ ਲੰਮਾ ਏ ਆਪ ਸਭ ਨੂੰ ਸੁਣਨਾ ਪਏਗਾ।' ਕਿਸਾਨ ਹੁਰਾਂ ਪ੍ਰਸ਼ਨ ਦੀ ਮਹੱਤਤਾ ਵਧਾਉਂਦਿਆਂ ਆਖਿਆ।

'ਕੋਈ ਗੱਲ ਨਹੀਂ ਕਿਸਾਨ ਸਾਹਿਬ, ਕਲ੍ਹ ਦੇ ਹੀ ਤੁਹਾਨੂੰ ਪੁਛੱਣ ਪੁਛੱਣ ਕਰਦੇ ਸਾਂ, ਪਰ ਮੌਕਾ ਹੀ ਨਹੀਂ ਬਣਿਆ।' ਡੀ.ਐਸ.ਪੀ. ਸਾਹਿਬ ਨੇ ਠਰ੍ਹਮੇ ਨਾਲ ਆਖਿਆ।

ਕਿਸਾਨ ਹੁਰਾਂ ਗੱਲ ਸ਼ੁਰੂ ਕੀਤੀ, 'ਸਾਡੇ ਵਰਗੀ ਪਗੜੀ ਵਾਲੇ ਨਾਮਧਾਰੀ ਸਿੱਖ ਅਖਵਾਉਂਦੇ ਹਾਂ। ਜਿੱਥੋਂ ਤੱਕ ਪਗੜੀ ਦਾ ਸਵਾਲ ਏ, ਪਹਿਲਾਂ ਸਿੱਖਾਂ ਦੀ ਪਗੜੀ ਏਸੇ ਤਰ੍ਹਾਂ ਦੀ ਹੀ ਹੁੰਦੀ ਸੀ।'

'ਪਰ ਅੱਜ ਕਲ੍ਹ ਤਾਂ ਸਾਰੇ ਸਿੱਖ ਗੁਰਤੇਜ ਕੁਹਾਰ ਵਰਗੀਆਂ ਹੀ ਪੱਗਾਂ ਬੰਨ੍ਹ ਰਹੇ ਨੇ।' (ਗੁਰਤੇਜ ਕੋਲ ਹੀ ਬੈਠੇ ਸਨ)

ਮੁਮਤਾਜ਼ ਸਾਹਿਬ ਦੇ ਤੀਜੇ ਭਾਈ ਨੇ ਪੱਗ ਬਾਰੇ ਆਪਣਾ ਸ਼ੰਕਾ ਕੱਢਣਾ ਚਾਹਿਆ।

'ਇਹਦਾ ਵੀ ਇੱਕ ਵੱਡਾ ਕਾਰਨ ਸੀ। ਇਹ ਕਾਰਨ ਮਾਸਟਰ ਜੀ ਵਿਸਥਾਰ ਨਾਲ ਦੱਸਣਗੇ।' ਕਿਸਾਨ ਹੁਰਾਂ ਗੱਲ ਦੀ ਢਾਲ ਮੇਰੇ ਵੱਲ ਕਰ ਦਿੱਤੀ।

'ਡਾਕਟਰ ਸਾਹਿਬ, ਗੱਲ ਏਸ ਤਰ੍ਹਾਂ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਲਾਹੌਰ ਦਰਬਾਰ ਫੁੱਟ ਦਾ ਬੁਰੀ ਤਰ੍ਹਾਂ ਸ਼ਿਕਾਰ ਹੋਇਆ। ਅੰਗਰੇਜ਼ ਮਹਾਰਾਜਾ ਦੀ ਮੌਤ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਕਰ ਰਿਹਾ ਸੀ। ਸਿੱਖ ਰਾਜ ਨੂੰ ਆਪਣੇ ਰਾਜ ਵਿੱਚ ਮਿਲਾਉਣ ਲਈ ਵਧੀਆ ਮੌਕਾ ਜਾਣ ਕੇ ਰਣਜੀਤ ਸਿੰਘ ਦੇ ਵਾਰਸਾਂ ਵਿਚ ਫੁੱਟ ਹਰ ਤਰੀਕੇ ਨਾਲ ਪਾਉਣੀ ਆਰੰਭ ਕਰ ਦਿੱਤੀ। ਫੂਲਕੀਆਂ ਸਿੱਖ ਰਿਆਸਤਾਂ ਅੱਗੇ ਹੀ ਰੋਪੜ ਸੰਧੀ ਅਨੁਸਾਰ ਅੰਗਰੇਜ਼ ਸਰਕਾਰ ਨਾਲ ਰਲੀਆਂ ਬੈਠੀਆਂ ਸਨ। ਸੰਧੀ ਅਨੁਸਾਰ ਸਿੱਖ ਰਾਜ ਤੇ ਬਰਤਾਨੀਆ ਰਾਜ ਦੀ ਸਤਲੁਜ ਦਰਿਆ ਹੱਦ ਮਿੱਥੀ ਗਈ ਸੀ।'

'ਗੱਲ ਤਾਂ ਪਗੜੀ ਦੀ ਚੱਲ ਰਹੀ ਸੀ ਬਾਬਿਓ, ਤੁਸਾਂ ਇਤਿਹਾਸ ਦਾ ਪੋਥਾ ਖੋਲ੍ਹ ਦਿੱਤਾ ਏ।' ਡੀ.ਐਸ.ਪੀ. ਸਾਹਿਬ ਨੇ ਗੱਲ ਲੰਮੀ ਹੁੰਦੀ ਵੇਖ ਕੇ ਮੈਨੂੰ ਰੋਕ ਲਾਉਣ ਦਾ ਜਤਨ ਕੀਤਾ।

'ਮਲਿਕ ਸਾਹਿਬ ਪੱਗ ਦਾ ਬਦਲਣਾ ਇੱਕ ਬਹੁਤ ਵੱਡੀ ਘਟਨਾ ਸੀ, ਜਿਸਦਾ ਪਿਛੋਕੜ ਤਾਂ ਦੱਸਣਾ ਹੀ ਪਏਗਾ। ਮੈਂ ਆਪਣੀ ਗੱਲ ਜਾਰੀ ਰੱਖਦਿਆਂ ਫੇਰ ਕਹਿਣਾ ਸ਼ੁਰੂ ਕਰ ਦਿੱਤਾ।'

'ਫੁੱਟ ਦਾ ਸ਼ਿਕਾਰ ਹੋਈਆਂ ਫੌਜਾਂ ਦੇ ਸਿੱਖ ਜਰਨੈਲਾਂ ਨੇ ਸਤਲੁਜ ਪਾਰ ਕਰਕੇ ਅੰਗਰੇਜ਼ੀ ਇਲਾਕੇ 'ਤੇ ਹਮਲਾ ਕਰ ਦਿੱਤਾ। ਅੰਗਰੇਜ਼ ਹਮਾਇਤੀ ਸਿੱਖ ਫੌਜਾਂ ਤੇ ਲਾਹੌਰ ਦਰਬਾਰ ਦੀਆਂ ਸਿੱਖ ਫੌਜਾਂ ਆਹਮਣੇ ਸਾਹਮਣੇ ਹੋਈਆਂ। ਦੋਹਾਂ ਪਾਸੇ ਸਿੱਖ ਫੌਜਾਂ ਆਪਸ ਵਿੱਚ ਲੜ ਰਹੀਆਂ ਸਨ। ਲਾਹੌਰ

ਦਰਬਾਰ ਦੀਆਂ ਫੌਜਾਂ ਜਾਨ ਤੋੜ ਕੇ ਲੜੀਆਂ। ਇਹ ਇੱਕ ਵੱਖਰੀ ਗੱਲ ਏ ਕਿ ਕੀ ਬਣਿਆ ਇਹਦੇ ਬਾਰੇ, ਸ਼ਾਹ ਮੁਹੰਮਦ ਨੇ ਫੌਜਾਂ ਦੀ ਬਹਾਦਰੀ ਨੂੰ ਇੱਕੋ ਲਾਈਨ ਵਿੱਚ ਬਿਆਨ ਕੀਤਾ ਹੈ, 'ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਚੋੜ ਸੁੱਟੇ' ਤੇ ਜਦੋਂ ਗੱਦਾਰਾਂ ਦੀ ਗੱਦਾਰੀ ਕਰਕੇ ਸਿੱਖ ਫੌਜਾਂ ਹਾਰ ਗਈਆਂ ਤਾਂ ਸ਼ਾਹ ਮੁਹੰਮਦ ਨੇ ਇੱਕੋ ਲਾਈਨ ਵਿੱਚ ਬਿਆਨ ਕੀਤਾ, 'ਸ਼ਾਹ ਮੁਹੰਮਦਾ ਇੱਕ ਸਰਕਾਰ ਬਾਝੋਂ ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।'

'ਤੁਸੀਂ ਆਪਣੇ ਵਿਸ਼ੇ 'ਪੱਗ' ਤੋਂ ਕੁੱਝ ਅਗਾਂਹ ਨਿਕਲ ਗਏ ਓ ਭਾਈ ਸਾਹਿਬ।' ਸ੍ਰ. ਬਲੀ ਸਿੰਘ ਨੇ ਮੈਨੂੰ ਫੇਰ ਬਰੇਕ ਲਾਈ।

'ਹੁਣ ਮੈਂ ਸਿਰਫ਼ ਪੱਗ ਦੀ ਹੀ ਗੱਲ ਕਰਾਂਗਾ ਬਾਦਸ਼ਾਹੋ! ਮੈਂ ਆਪਣਾ ਬਿਆਨ ਜ਼ਾਰੀ ਰੱਖਿਆ। ਜਦੋਂ ਦੋਵੇਂ ਪਾਸੇ ਸਿੱਖ ਫੌਜਾਂ ਲੜ ਰਹੀਆਂ ਸਨ ਤਾਂ ਸਭ ਦੀਆਂ ਪੱਗਾਂ ਅਸਲੀ ਖਾਲਸਿਆਂ ਵਾਲੀਆਂ ਸਨ। ਆਹਮਣੇ ਸਾਹਮਣੇ ਲੜਾਈ ਵਿੱਚ ਪਤਾ ਹੀ ਨਹੀਂ ਸੀ ਲੱਗਦਾ ਕਿ ਅੰਗਰੇਜ਼ੀ ਸਿੱਖ ਕੌਣ ਨੇ ਤੇ ਲਾਹੌਰ ਦਰਬਾਰੀ ਸਿੱਖ ਕੌਣ ਨੇ। ਸੋ ਅੰਗਰੇਜ਼ ਸਰਕਾਰ ਨੇ ਆਪਣੇ ਸਿੱਖ ਫੌਜੀਆਂ ਦੀ ਪਛਾਣ ਲਈ ਸਿੱਖ ਪੱਗ ਦਾ ਅੱਜ ਵਾਲਾ ਡਿਜਾਈਨ ਕੀਤਾ। ਚੂੰਕਿ ਬਾਅਦ ਵਿੱਚ ਅੰਗਰੇਜ਼ ਦਾ ਸਾਰੇ ਪੰਜਾਬ ਵਿੱਚ ਰਾਜ ਹੋ ਗਿਆ। ਸੋ ਸਭ ਸਿੱਖਾਂ ਨੇ ਇਸੇ ਪੱਗ ਨੂੰ ਹੀ ਆਪਣਾ ਲਿਆ। ਸਾਡੇ ਵਰਗੀ ਪੱਗ ਬੰਨ੍ਹਣ ਵਾਲਿਆਂ ਦਾ ਨਾ ਰਾਜ ਰਿਹਾ ਤੇ ਨਾ ਪੱਗ ਰਹੀ। ਏਸੇ ਕਰਕੇ ਅੱਜ ਸਾਰੇ ਸਿੱਖ ਏਸੇ ਪੱਗ ਦੇ ਬੰਨਣ ਵਾਲੇ ਬਣ ਗਏ। ਅਸੀਂ ਸਿੱਖਾਂ ਦੀ ਅਸਲੀ ਪੱਗ ਦੀ ਨਿਸ਼ਾਨੀ ਵਜੋਂ ਅਜੇ ਤੱਕ ਕਾਇਮ ਹਾਂ। ਮੇਰਾ ਬਿਆਨ ਖਤਮ ਹੈ ਐਡਵੋਕੇਟ ਸਾਹਿਬ ਆਪ ਇਹਦੇ ਤੇ ਜ਼ਿਰਾਹ ਕਰ ਸਕਦੇ ਹੋ?'

'ਨਾ ਬਾਬਾ ਨਾ, ਮੇਰਾ ਏਸ ਬਿਆਨ ਤੇ ਉਕਾ ਕੋਈ ਇਤਰਾਜ਼ ਨਹੀਂ, ਜਿਊਰੀ ਆਪਣਾ ਜੋ ਮਰਜੀ ਚਾਹੇ ਫੈਸਲਾ ਦੇ ਸਕਦੀ ਹੈ।'

'ਆਰਡਰ ਆਰਡਰ ਜ਼ਿਊਰੀ ਇਸ ਬਿਆਨ ਕੋ ਹਰਫ ਬਹਰਫ ਤਸਲੀਮ ਕਰਤੀ ਹੈ, ਔਰ ਆਰਡਰ ਕਰਤੀ ਹੈ ਕਿ ਮੁਸੰਮੀ ਅਮਰੀਕ ਸਿੰਘ ਆਪਣਾ ਬਿਆਨ ਜਾਰੀ ਰੱਖਤੇ ਹੂਏ ਯੇ ਬਤਾਏ ਕਿ ਨਾਮਧਾਰੀ ਦੂਸਰੇ ਸਿੱਖੋਂ ਸੇ ਔਰ ਕਿਨ ਬਾਤੋਂ ਮੇਂ ਮੁਖਤਲਿਫ਼ ਹੈਂ?' ਡੀ.ਐਸ.ਪੀ. ਸਾਹਿਬ ਨੇ ਜੱਜ ਦਾ ਰੋਲ ਅਦਾ ਕਰਦਿਆਂ ਆਰਡਰ ਫਰਮਾਇਆ।

'ਹਾਂ ਸਰ ਜੋ ਹੁਕਮ ਸਰਕਾਰ ਕਾ, ਮੁਝੇ ਫਿਰ ਤਾਰੀਖ ਕੇ ਵਰਕੇ ਉਲਟਣੇ ਕੀ ਇਜ਼ਾਜਤ ਦੀ ਜਾਏ।'

ਸਾਰੇ ਆਖਣ ਲੱਗ ਪਏ, 'ਜ਼ਰੂਰ ਜ਼ਰੂਰ।'

'1857 ਦੀ ਆਜ਼ਾਦੀ ਦੀ ਪਹਿਲੀ ਜੰਗ ਜਦੋਂ ਪਸਪਾ ਹੋ ਗਈ ਤੇ ਅੰਗਰੇਜ਼ ਰਾਜ ਕਾਲੀ ਘਟਾ ਬਣ ਕੇ ਸਾਰੇ ਭਾਰਤ 'ਤੇ ਛਾ ਗਿਆ ਤਾਂ ਪੰਜਾਬ ਦੇ ਇੱਕ ਬੇਨਾਮ ਜਿਹੇ ਪਿੰਡ ਭੈਣੀ ਸਾਹਿਬ ਜੋ ਉਦੋਂ ਭੈਣੀ ਭੂਦੜ ਅਖਵਾਂਦਾ ਸੀ, ਵਿਚੋਂ ਸਾਡੇ ਮਹਿਬੂਬ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਦੇ ਖਿਲਾਫ਼ ਆਵਾਜ਼ ਉਠਾਈ। ਉਹਨਾਂ ਨੇ ਹੀ ਆਪਣੇ ਪੈਰੋਕਾਰਾਂ ਦਾ ਨਾਂ 'ਨਾਮਧਾਰੀ' ਰਖਿਆ। ਉਹਨਾਂ ਨੇ ਅੰਗਰੇਜ਼ ਦੇ ਖਿਲਾਫ ਮੈਦਾਨੀ ਜੰਗ ਤੋਂ ਗੁਰੇਜ਼ ਕਰਕੇ ਨਾ-ਮਿਲਵਰਤਨ ਬਾਈਕਾਟ ਜਾਂ ਅਦਮ ਤੁਆਵਨ ਦੀ ਨਵੀਂ ਜੰਗ ਦਾ ਐਲਾਨ ਕੀਤਾ।'

ਕਿਸਾਨ ਹੁਰਾਂ ਮੈਨੂੰ ਸਾਹ ਦੁਆਣ ਲਈ ਮੇਰੀ ਗੱਲ ਨੂੰ ਮੇਰੇ ਤੋਂ ਲੈਂਦਿਆਂ ਕਿਹਾ, 'ਉਹਨਾਂ ਨੇ ਆਪਣੇ ਸਭ ਪੈਰੋਕਾਰਾਂ ਨੂੰ ਅੰਗਰੇਜ਼ ਦੀਆਂ ਸਭ ਚੀਜ਼ਾਂ ਵਰਤਨ ਤੋਂ ਮਨ੍ਹਾ ਕੀਤਾ, ਅੰਗਰੇਜ਼ ਦੀ ਰੇਲ ਤੇ ਨਹੀਂ ਚੜ੍ਹਨਾ, ਵਲੈਤੀ ਕੱਪੜੇ ਨਹੀਂ ਪਹਿਨਣੇ, ਉਹਦੇ ਸਕੂਲਾਂ ਵਿਚ ਬੱਚੇ ਨਹੀਂ ਪੜ੍ਹਾਉਣੇ, ਉਹਦੀ ਡਾਕ ਵਿੱਚ ਚਿੱਠੀਆਂ ਨਹੀਂ ਘੱਲਣੀਆਂ, ਗੱਲ ਕੀ ਮੁਕੰਮਲ ਬਾਈਕਾਟ ਕਰ ਦਿੱਤਾ ਅੰਗਰੇਜ਼ ਸਰਕਾਰ ਨਾਲ। ਏਥੋਂ ਤੱਕ ਕਿ ਅੰਗਰੇਜ਼ ਸਰਕਾਰ ਦੀਆਂ ਬਣਾਈਆ ਪੱਕੀਆਂ ਸੜਕਾਂ ਤੇ ਚੱਲਣਾ ਵੀ ਗੁਨਾਹ ਮੰਨਿਆ ਗਿਆ।'

'ਅੰਗਰੇਜ਼ ਸਰਕਾਰ ਨੇ ਹਿੰਦੂ ਮੁਸਲਮਾਨਾਂ ਵਿੱਚ ਫੁੱਟ ਪਾਉਣ ਲਈ ਥਾਂ ਥਾਂ ਗਊਆਂ ਕਤਲ ਕਰਨ ਲਈ ਬੁਚੜਖਾਨੇ ਖੋਲ੍ਹ ਦਿੱਤੇ।ਨਾਮਧਾਰੀਆਂ ਨੇ ਏਸ ਗੱਲ ਦਾ ਨਿਰਾ ਵਿਰੋਧ ਹੀ ਨਹੀਂ ਕੀਤਾ, ਥਾਂ ਥਾਂ ਤੇ ਖੁਲ੍ਹੇ ਬੁੱਚੜਖਾਨੇ ਚਲਾਉਣ ਵਾਲਿਆਂ ਨੂੰ ਮਾਰ ਦਿੱਤਾ।'

ਮੈਂ ਕਾਫ਼ੀ ਦਮ ਮਾਰ ਲਿਆ ਸੀ, ਸੋ ਮੈਂ ਜਿਊਰੀ ਤੋਂ ਇਜਾਜ਼ਤ ਲੈ ਕੇ ਆਪਣਾ ਬਿਆਨ ਫੇਰ ਸ਼ੁਰੂ ਕੀਤਾ।

'ਅੰਗਰੇਜ਼ ਸਰਕਾਰ ਨੂੰ ਆਪਣੇ ਖਿਲਾਫ਼ ਉਠਦੀ ਲਹਿਰ ਨੂੰ ਦਬਾਣ ਦਾ ਬਹਾਨਾ ਲੱਭ ਗਿਆ। ਥਾਂ ਥਾਂ ਤੇ ਬਹਾਦਰ ਨਾਮਧਾਰੀਆਂ ਨੂੰ ਫੜਕੇ ਫਾਂਸੀ ਲਾਇਆ ਤੇ ਮਲੇਰ ਕੋਟਲੇ 66 ਨਾਮਧਾਰੀਆਂ ਨੂੰ ਤੋਪਾਂ ਅੱਗੇ ਉਡਾ ਦਿੱਤਾ।'

'ਏਸ ਉਭਰਦੀ ਬਗਾਵਤ ਨੂੰ ਦਬਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿੱਤਾ। ਨਾਮਧਾਰੀਆਂ ਦੀਆਂ ਜਾਇਦਾਦਾਂ ਜ਼ਬਤ ਕੀਤੀਆਂ ਗਈਆਂ ਉਹਨਾਂ ਨੂੰ ਕਾਲੇ ਪਾਣੀ ਦੀ ਸਜ਼ਾ ਮਿਲੀ।

'ਨਾਮਧਾਰੀਆਂ ਵਿੱਚ ਸਿਰਫ਼ ਸਿੱਖ ਹੀ ਸਨ ਜਾਂ ਹੋਰ ਵੀ ਕੌਮ ਦੇ ਲੋਕ ਸਨ?' ਮੁਮਤਾਜ਼ ਸਾਹਿਬ ਦੇ ਤੀਸਰੇ ਨੰਬਰ ਦੇ ਭਾਈ ਸਾਹਿਬ ਨੇ ਪੁੱਛਿਆ।

ਕਿਸਾਨ ਹੁਰਾਂ ਜਵਾਬ ਦਿੱਤਾ, ਨਹੀਂ ਲੁਧਿਆਣੇ ਦਾ ਮੁਹੰਮਦ ਲਤੀਫ ਨਾਂ ਦਾ ਤਾਰੀਖ ਦਾਨ ਆਪਣੀ ਕਿਤਾਬ 'ਤਾਰੀਖੇ ਪੰਜਾਬ' ਵਿੱਚ ਲਿਖਦਾ ਹੈ ਕਿ 'ਉਸ ਵੇਲੇ ਪੰਜਾਬ ਦੇ ਹਿੰਦੂ ਸਿੱਖ ਸਭ ਨਾਮਧਾਰੀ ਬਣ ਗਏ ਜਾਪਦੇ ਸਨ, ਸਤਿਗੁਰੂ ਰਾਮ ਸਿੰਘ ਜੀ ਦੀ ਜ਼ਬਾਨ ਵਿੱਚ ਐਸਾ ਜਾਦੂ ਸੀ ਕਿ ਕੋਲ ਆਉਣ ਵਾਲਾ ਕਿਸੇ ਵੀ ਕੌਮ ਦਾ ਆਦਮੀ ਉਹਦਾ ਪੈਰੋਕਾਰ ਬਣ ਜਾਂਦਾ ਸੀ।'

'ਤੁਹਾਡੇ ਹੋਰ ਕੀਹ ਅਸੂਲ ਹਨ? ਜੋ ਤੁਹਾਨੂੰ ਦੂਸਰੇ ਸਿੱਖਾਂ ਨਾਲੋਂ ਅੱਡ ਕਰਦੇ ਹਨ?' ਮੁਮਤਾਜ਼ ਸਾਹਿਬ ਪੁੱਛ ਰਹੇ ਸਨ।

'ਅਸੀਂ ਪੱਕੇ ਸਬਜ਼ੀ ਖੋਰ 'ਵੈਜ਼ੀਟੀਰੀਅਨ ਹਾਂ, ਮਾਸ ਸ਼ਰਾਬ ਤੋਂ ਸਾਡਾ ਪੱਕਾ ਪਰੇਜ਼ ਹੈ, ਸਾਦਾ ਖਾਣਾ, ਸਾਦਾ ਪਹਿਨਣਾ, ਸਾਦਾ ਰਹਿਣਾ, ਸਾਦਾ ਬੋਲਣਾ, ਸਾਡੇ ਨਾਮਧਾਰੀ ਲਈ ਅਤੀ ਜ਼ਰੂਰੀ ਹੈ।' ਮੈਂ ਉੱਤਰ ਦਿੱਤਾ,ਹੁਣ ਅਸੀਂ ਵਾਰੀ ਵਾਰੀ ਬਿਆਨ ਦੇ ਰਹੇ ਸਾਂ।

ਸ੍ਰ. ਬਲੀ ਸਿੰਘ ਨੇ ਵੀ ਇਸ ਬਹਿਸ ਵਿੱਚ ਹਿੱਸਾ ਲੈਂਦਿਆਂ ਆਖਿਆ ਕਿ 'ਅਸੀਂ ਨਾਮਧਾਰੀ ਅਸੂਲੀ ਤੌਰ ਤੇ ਅਮਨ ਪਸੰਦ ਹਾਂ, ਤਸੱਦਦ ਤੋਂ ਬਹੁਤ ਦੂਰ ਹਾਂ ਪਰ ਜੇ ਸਿਰ ਤੇ ਆ ਬਣੇ ਤਾਂ ਨਜਿਠਣਾ ਵੀ ਜਾਣਦੇ ਹਾਂ।'

ਮੈਂ ਬਲੀ ਸਿੰਘ ਦੀ ਚੱਲ ਰਹੀ ਗੱਲ ਵਿੱਚ ਆਪਣੀ ਗੱਲ ਰਲਾਈ, 'ਮੁਲਕ ਦੀ ਵੰਡ ਵੇਲੇ ਅਸਾਂ ਨਾਮਧਾਰੀਆਂ ਨਾ ਕਿਸੇ ਤੇ ਤਸੱਦਦ ਕੀਤਾ ਹੈ ਅਤੇ ਨਾ ਹੀ ਸਾਡਾ ਇੱਕ ਵੀ ਬੰਦਾ ਰੌਲੇ ਵਿੱਚ ਮਾਰਿਆ ਗਿਆ ਏ।'

ਕਿਸਾਨ ਹੁਰਾਂ ਗੱਲ ਨੂੰ ਵਧਾਇਆ ਕਿ 'ਨਾਮਧਾਰੀਆਂ ਨੂੰ ਕੂਕੇ ਵੀ ਕਹਿੰਦੇ ਹਨ ਕਿਉਂਕਿ ਇਹ ਮਸਤੀ ਵਿੱਚ ਆ ਕੇ ਜਦੋਂ ਸ਼ਬਦ ਪੜ੍ਹਦੇ ਹਨ ਤਾਂ ਬਹੁਤ ਉਚੀਆਂ ਸੁਰਾਂ ਲੈ ਜਾਂਦੇ ਨੇ ਤੇ ਜਿਵੇਂ ਤੁਹਾਡੇ ਵਿੱਚ ਲੋਕ 'ਹਾਲ' ਪਾਂਦੇ ਨੇ ਕੱਵਾਲੀ ਗਾਉਣ ਵਾਲਿਆਂ ਨੂੰ ਸੁਣਨ ਵੇਲੇ, ਏਸੇ ਤਰ੍ਹਾਂ ਸਾਡੇ ਨਾਮਧਾਰੀ ਵੀ ਮਸਤੀ ਵਿੱਚ ਆ ਕੇ ਨੱਚਨ ਲੱਗੇ ਪੈਂਦੇ ਨੇ, ਜਿਹਨੂੰ ਸੂਤਰ ਕੱਢਣਾ ਆਖਦੇ ਹਨ।'

ਮੈਂ ਘੜੀ ਵੱਲ ਵੇਖਿਆ ਸਾਢੇ ਯਾਰ੍ਹਾਂ ਵਿੱਚ ਚੁੱਕੇ ਸਨ।

'ਮੁਮਤਾਜ ਸਾਹਿਬ! ਆਪਾਂ ਬੱਸ ਕਰੀਏ ਤੁਸਾਂ ਤਾਂ ਸਵੇਰੇ ਦਸ ਵਜੇ ਉਠਣਾ ਏ ਅਸੀਂ ਤਾਂ ਤਿੰਨ ਵਜੇ ਜਾਗ ਪੈਣਾ ਏ।' ਮੈਂ ਪ੍ਰਸਤਾਵ ਰੱਖਿਆ।

ਡੀ.ਐਸ.ਪੀ. ਸਾਹਿਬ ਨੇ ਫੇਰ ਆਪਣਾ ਦਬਦਬਾ ਇਸਤੇਮਾਲ ਕੀਤਾ ਤੇ ਆਖਿਆ, 'ਅੱਛਾ ਆਜ ਅਦਾਲਤ ਬਰਖਾਸਤ ਕੀ ਜਾਤੀ ਹੈ। ਬਿਆਨ ਹੋ ਚੁੱਕੇ ਹੈਂ ਫੈਸਲਾ ਜਿਊਰੀ ਕਲ ਦੇਗੀ।' ਸਾਰਿਆਂ ਨੇ ਖੁਸ਼ੀ ਨਾਲ ਤਾੜੀ ਮਾਰੀ ਤੇ ਆਪਣੇ ਸੌਣ ਕਮਰੇ ਵੱਲ ਨੂੰ ਚੱਲ ਪਏ। ਆਪਣੇ ਬਿਸਤਰਿਆਂ ਤੇ ਲੇਟੇ ਅਸੀਂ ਸਾਰੇ ਦਿਨ ਦਾ ਲੇਖਾ ਜੋਖਾ ਕਰ ਰਹੇ ਸਾਂ।





ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨਵੀਂ ਦਿੱਲੀ ਵਿਖੇ ਨਾਮਧਾਰੀ ਗੁਰਦੁਵਾਰਾ, ਰਮੇਸ਼ ਨਗਰ ਦੇ ਹਾਲ ਦਾ ਵਿਸਤਾਰ ਕਰਨ ਲਈ ਨੀਂਹ ਪੱਥਰ ਰਖਦੇ ਹੋਏ। ਏਸ ਸ਼ੁਭ ਕਾਰਜ ਲਈ ਸੂਬਾ ਬਲਵਿੰਦਰ ਸਿੰਘ ਜੀ ਝੱਲ ਅਰਦਾਸ ਕਰਦੇ ਹੋਏ।




ਸ੍ਰੀ ਭੈਣੀ ਸਾਹਿਬ ਸਾਹਿਤ ਸਭਾ ਵਲੋਂ ਡਾ. ਵਰਿਆਮ ਸਿੰਘ ਸੰਧੂ ਦਾ ਸਨਮਾਨ ਕਰਨ ਦਾ ਦਰਿਸ਼। ਸਨਮਾਨ ਸਮਾਰੋਹ ਵਿਚ ਮੁਖ ਤੌਰ 'ਤੇ ਸ਼ਿਰਕਤ ਕਰਨ ਵਾਲੇ ਸਨ ਡਾ. ਲਖਵਿੰਦਰ ਸਿੰਘ ਜੌਹਲ, ਸੂਬਾ ਬਲਵਿੰਦਰ ਸਿੰਘ ਝੱਲ, ਗੁਰਦੇਵ ਸਿੰਘ ਚੀਮਾ, ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ, ਸ੍ਰ. ਹਰਵਿੰਦਰ ਸਿੰਘ ਸਿਆਨ (ਯੂ.ਕੇ.), ਕਵਿਤਰੀ ਰਜਿੰਦਰ ਕੌਰ ਪੰਨੂ ਤੇ ਹੋਰ ਸਾਹਿਤਕਾਰ।




ਲੋਕ ਮੰਚ ਪੰਜਾਬ ਵਲੋਂ ਪ੍ਰੋ. ਗੁਰਭਜਨ ਸਿੰਘ ਗਿੱਲ ਹੁਰਾਂ ਨੂੰ ਪਹਿਲਾ ਨੰਦ ਲਾਲ ਨੂਰਪੁਰੀ ਪੁਰਸਕਾਰ ਦੇ ਕੇ ਸਨਮਾਣਤ ਕਰਨ ਦਾ ਦਰਿਸ਼। ਨਾਲ ਹਨ: ਮਿਸਿਜ਼ ਗੁਰਭਜਨ ਗਿੱਲ, ਡਾ. ਬਰਜਿੰਦਰ ਸਿੰਘ ਹਮਦਰਦ, ਪ੍ਰਿੰ. ਡਾ. ਅਜੈ ਸਰੀਨ, ਡਾ. ਲਖਵਿੰਦਰ ਸਿੰਘ ਜੌਹਲ, ਪ੍ਰੋ. ਨਵਰੂਪ ਕੌਰ ਤੇ ਹੋਰ ਪਤਵੰਤੇ ਜਨ।

Printed & Published by Sarve Shaktiman Printer, Publisher, Editor & Properietor, Printed from Ajanta Press, WZ-26, Tihar Village, New Delhi-110018 & Published from WZ-1094 (15A) Basai Darapur, New Delhi-15 Ph. 25441674, 25448648, 9953747778